

# ਸੁਖ ਦੇ ਅਸਥਾਨ

## ਗਿ: ਮਾਨ ਸਿੰਘ ਝੌਰ ਦੇ ਚੋਣਵੇਂ ਲੇਖ



ੴ ਸਤਿਗੁਰ ਪ੍ਰਸਾਦਿ ॥




# ਸੁਖ ਦੇ ਅਸਥਾਨ

## ਗਿ: ਮਾਨ ਸਿੰਘ ਝੌਰ ਦੇ ਚੋਣਵੇਂ ਲੇਖ





ਪ੍ਰਕਾਸ਼ਕ :-

**ਭਾ. ਚਤਰ ਸਿੰਘ ਜੀਵਨ ਸਿੰਘ**

ਅੰਮ੍ਰਿਤਸਰ

Sukh de Asthaan
by
Giani Maan Singh Jhaur

ISBN : 81-7601-840-6

ਪਹਿਲੀ ਐਡੀਸ਼ਨ—ਅਪ੍ਰੈਲ 2007

ਭੇਟਾ : **50-00**





ਪ੍ਰਕਾਸ਼ਕ:-

**ਭਾ: ਚਤਰ ਸਿੰਘ ਜੀਵਨ ਸਿੰਘ**

ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ। (ਇੰਡੀਆ)
ਫੋਨ/ਫੈਕਸ : 91-183-2542346, 2547974, 2557973
E.Mail : csjs@vsnl.com, csjsexports@vsnl.com
Web site: www.csjs.com

(Printed in India)

*ਪ੍ਰਿੰਟਰ : ਜੀਵਨ ਪ੍ਰਿੰਟਰਜ਼, ਅੰਮ੍ਰਿਤਸਰ। ਫੋਨ : 2705003, 5095774*

# ਤਤਕਰਾ







# ਗਿ: ਮਾਨ ਸਿੰਘ ਝੌਰ ਦੇ ਚੋਣਵੇਂ ਲੇਖਾਂ ਦੀਆਂ ਹੋਰ ਛਪੀਆਂ ਪੁਸਤਕਾਂ

1. ਨਾਮ ਖ਼ੁਮਾਰੀ
2. ਸਿੱਖ ਧਰਮ
3. ਈਸ਼ਵਰ ਭਗਤੀ
4. ਕਲਯੁਗ ਦਾ ਪ੍ਰਭਾਵ
5. ਮਾਇਆ ਦਾ ਪ੍ਰਭਾਵ
6. ਸੱਚੀ ਕਿਰਤ
7. ਗੁਨਾਹ ਕਿਸ ਤਰ੍ਹਾਂ ਮੁਆਫ਼ ਹੋਣ ?
8. ਬੰਦਗੀ ਬਿਨਾਂ ਕੋਈ ਸੁੱਖ ਪ੍ਰਾਪਤ ਨਹੀਂ
9. ਵਾਹਿਗੁਰੂ ਨੂੰ ਕੀ ਚੰਗਾ ਲਗਦਾ ਹੈ ?
10. ਸਾਧੂ ਕਿਵੇਂ ਸੰਤ ਬਣਦਾ ਹੈ ?
11. ਗੋਬਿੰਦ ਹਮ ਐਸੇ ਅਪਰਾਧੀ
12. ਫ਼ਕੀਰਾਂ ਦਾ ਟੋਲਾ
13. ਜੁਗਤੀ ਬਿਨਾਂ ਮੁਕਤੀ ਨਹੀਂ
14. ਗੁਰੂ ਦੀ ਪ੍ਰਾਪਤੀ ਲਈ ਚਾਰ ਦੁਆਰ ਕਿਹੜੇ ਨੇ ?
15. ਸੁਖ ਦੇ ਅਸਥਾਨ

# ਦੋ ਸ਼ਬਦ

ਗੁਰੂ-ਪਾਤਿਸ਼ਾਹਾਂ ਨੇ ਗੁਰਬਾਣੀ ਦਾ ਜੋ ਅਮੋਲਕ ਖਜ਼ਾਨਾ ਮਨੁੱਖ-ਮਾਤਰ ਵਾਸਤੇ ਬਖਸ਼ਿਸ਼ ਕੀਤਾ, ਉਹ ਉਦੋਂ ਤੋਂ ਹੀ ਵਰਤਦਾ ਆ ਰਿਹਾ ਹੈ। ਲੋਕ-ਪ੍ਰਲੋਕ ਵਿਚ ਸਹਾਈ ਗੁਰਬਾਣੀ ਵਿਚ ਵਿਦਮਾਨ ਗੁਰਮਤਿ ਫਲਸਫੇ ਤੇ ਅਨੁਭਵ ਨੂੰ ਗੁਰੂ-ਘਰ ਦੇ ਗ੍ਰੰਥੀ-ਪਾਠੀ-ਜਨ, ਗੁਰਮਤਿ, ਕੀਰਤਨੀਏਂ, ਲੈਕਚਰ ਕਰਨ ਵਾਲੇ ਗੁਰੂ ਪਿਆਰੇ, ਲਿਖਾਰੀ, ਲੇਖਕ ਤੇ ਕਵੀ-ਜਨ, ਸਟੀਕ-ਕਰਤਾ ਭਾਵ ਟੀਕਾਕਾਰ, ਕਥਾਕਾਰ ਤੇ ਵਖਿਆਨ ਦੇਣ ਵਾਲੇ ਗੁਰਮੁਖ ਪਿਆਰੇ ਆਪਣੇ-ਆਪਣੇ ਢੰਗ ਅਥਵਾ ਜੁਗਤ ਦਾ ਸਦਕਾ ਗੁਰੂ-ਪਿਆਰੀਆਂ ਸਿੱਖ ਸੰਗਤਾਂ ਨਾਲ ਸਾਂਝਾ ਕਰ ਰਹੇ ਹਨ। ਗੁਰੂ-ਘਰ ਦੇ ਪ੍ਰਵਾਨਿਤ ਵਖਿਆਨ ਦੇਣ ਵਾਲੇ ਕਥਾਕਾਰ ਗਿਆਨੀ ਮਾਨ ਸਿੰਘ ਝੌਰ ਗੁਰੂ-ਘਰ ਦੇ ਆਕਾਸ਼ ਦੇ ਐਸੇ ਹੀ ਇਕ ਟਿਮਟਿਮਾਉਂਦੇ ਤਾਰੇ ਕਹੇ ਜਾ ਸਕਦੇ ਹਨ। ਗਿਆਨੀ ਜੀ ਦੀ ਕਥਾ ਤੇ ਵਖਿਆਨ ਦਾ ਗੁਰੂ-ਕਿਰਪਾ ਸਦਕਾ ਮੌਲਿਕ ਢੰਗ ਰਿਹਾ ਹੈ। ਪਰਮ ਪਾਵਨ ਗੁਰਬਾਣੀ ਦੀ ਟੇਕ ਲੈਂਦਿਆਂ ਗੁਰੂ-ਘਰ ਦੇ ਚੋਟੀ ਦੇ ਸਰਵ ਪ੍ਰਵਾਨਿਤ ਵਿਦਵਾਨਾਂ, ਜੈਸੇ ਕਿ ਭਾਈ ਗੁਰਦਾਸ ਜੀ ਦਵਾਰਾ ਰਚੀਆਂ ਵਾਰਾਂ ਤੇ ਕਬਿੱਤ ਸਵੱਈਆਂ ਆਦਿ ਦੇ ਗੁਰਮਤਿ ਅੰਤਰੀਵ ਭਾਵ ਨੂੰ ਵੀ ਸਿੱਖ ਸੰਗਤਾਂ ਤਕ ਪਹੁੰਚਾਉਣਾ ਤੇ ਦ੍ਰਿੜ੍ਹਾਉਣਾ ਆਪ ਜੀ ਦੀ ਕਥਾ ਤੇ ਵਖਿਆਨ ਦਾ ਮੂਲ ਖਾਸਾ ਰਿਹਾ ਹੈ। ਉਨ੍ਹਾਂ ਦਾ ਵਿਆਪਕ ਜੀਵਨ-ਤਜਰਬਾ ਤੇ ਡੂੰਘਾ ਅਨੁਭਵ, ਉਰਦੂ ਦੀ ਚੋਣਵੀਂ ਸ਼ਾਇਰੀ ਦੀ ਵਾਕਫ਼ੀਅਤ ਤੇ ਵਿਭਿੰਨ ਸ੍ਰੋਤਾਂ ਤੋਂ ਹਾਸਲ ਕੀਤੀ ਕਥਾ-ਸਾਹਿਤ ਦੀ ਜਾਣਕਾਰੀ ਉਨ੍ਹਾਂ ਦੀ ਕਥਾ ਤੇ ਵਖਿਆਨ ਦਾ ਇਕ ਅਨਿੱਖੜ ਤੇ ਸਹਿਜ ਅੰਗ ਹੈ। ਗੁਰੂ ਸਾਹਿਬਾਨ ਤੇ ਗੁਰੂ-ਘਰ ਦੇ ਮਹਾਂ ਪ੍ਰੀਤਵਾਨ ਭੌਰਿਆਂ ਦੀ ਗੱਲ ਕਰਦਿਆਂ ਗਿਆਨੀ ਜੀ ਖਾਸ ਵਜਦ ਤੇ ਆਵੇਸ਼ ਵਿਚ ਵਿਚਰਨ ਲਗਦੇ ਹਨ ਤੇ ਉਨ੍ਹਾਂ ਦੀ ਮਾਖਿਓਂ ਵਰਗੀ ਮਿੱਠੀ ਜ਼ਬਾਨ ਵਿਚ ਹੋਰ ਮਿਠਾਸ ਆ ਜਾਂਦੀ ਹੈ। ਉਨ੍ਹਾਂ ਦਾ ਪਰਮ ਮਨੋਰਥ ਸਿੱਖ ਸੰਗਤ ਨੂੰ ਸਿੱਖੀ ਵਿਚ ਤ੍ਰਿਪਤ ਰਹਿਣ ਹਿੱਤ ਪ੍ਰੇਰਿਤ ਕਰਨਾ ਹੈ।

ਹੱਥਲੀ ਪੁਸਤਕ 'ਸੁਖ ਦੇ ਅਸਥਾਨ' ਵਿਚ ਉਨ੍ਹਾਂ ਦੇ ਬੋਲੇ ਕੁਝ ਪ੍ਰਮੁੱਖ ਲੈਕਚਰਾਂ ਦੀਆਂ ਕੈਸਟਾਂ ਦਾ ਉਤਾਰਾ ਹੈ, ਜੋ ਮੈਂ ਹੂ-ਬ-ਹੂ ਲਿਖਣ ਦੀ ਕੋਸ਼ਿਸ਼ ਕੀਤੀ ਹੈ। ਇਸ ਵਿਚ ਉਨ੍ਹਾਂ

ਦੇ ਪੰਜ ਲੈਕਚਰ— ਸੁਖ ਦੇ ਅਸਥਾਨ, ਆਦਮੀ ਕਿਸ ਨੂੰ ਕਹਿੰਦੇ ਹਨ, ਦਿਲ ਦਾ ਕਾਗਜ਼, ਜ਼ਿੰਦਗੀ ਕਿਹੋ ਜਿਹੀ ਹੈ ?, ਮਾਪਿਆਂ ਦੀਆਂ ਤਿੰਨ ਜ਼ਿੰਮੇਵਾਰੀਆਂ, ਦਰਜ ਹਨ, ਤਾਂ ਜੋ ਪ੍ਰੇਮੀ-ਜਨ ਇਨ੍ਹਾਂ ਨੂੰ ਪੜ੍ਹ ਕੇ ਆਪਣਾ ਜੀਵਨ ਸਫਲਾ ਕਰ ਸਕਣ।

—ਗਿਆਨੀ ਹਰਦੀਪ ਸਿੰਘ
ਨੰਦੇੜ

# ਸੁਖ ਦੇ ਅਸਥਾਨ

*ਪ੍ਰਣਵਤਿ ਨਾਨਕੁ ਹੁਕਮੁ ਪਛਾਣੈ*

*ਸੁਖੁ ਹੋਵੈ ਦਿਨੁ ਰਾਤੀ॥* (ਅੰਗ ੧੫੬)

ਇਸ ਪੰਗਤੀ ਦੇ ਅਰਥ ਹਨ ਕਿ ਜੇਕਰ ਅਸੀਂ ਗੁਰੂ ਨਾਨਕ ਦਾ ਹੁਕਮ ਪਹਿਚਾਣ ਲਈਏ, ਜੇਕਰ ਅਸੀਂ ਨਿਰੰਕਾਰ ਦਾ ਹੁਕਮ ਮੰਨ ਲਈਏ ਔਰ ਜੇਕਰ ਅਸੀਂ ਉਸ ਦੇ ਹੁਕਮ ਵਿਚ ਆ ਜਾਈਏ ਤਾਂ ਉਸ ਨੂੰ ਹਰ ਚੀਜ਼ ਮਿੱਠੀ ਲਗਣ ਲੱਗਦੀ ਹੈ। ਉਸ ਵਾਸਤੇ ਭਾਵੇਂ ਸੁਖ ਹੋਵੇ ਤੇ ਭਾਵੇਂ ਦੁਖ ਹੋਵੇ ਉਸ ਨੂੰ ਗੁਰੂ ਤੋਂ ਬਿਨਾਂ ਹੋਰ ਕੋਈ ਚੀਜ਼ ਚੰਗੀ ਨਹੀਂ ਲੱਗਦੀ ਕਿਉਂਕਿ ਉਸ ਦਾ ਗੁਰੂ ਨਾਲ ਮਿਲਾਪ ਹੋ ਜਾਂਦਾ ਹੈ।

ਸੋ ਸਾਧ-ਸੰਗਤ ਜੀ ! ਉਹ ਮਨੁੱਖ ਬੜੇ ਭਾਗਾਂ ਵਾਲੇ ਹਨ, ਜਿਨ੍ਹਾਂ ਦਾ ਗੁਰੂ ਨਾਲ ਮਿਲਾਪ ਹੋ ਜਾਂਦਾ ਹੈ। ਸਾਡੇ ਧਰਮ ਨੇ ਆਪਣੇ ਖਾਲਸੇ ਦੀ ਖ਼ੁਸ਼ਬੂ ਨੂੰ ਫੈਲਾਉਣ ਵਾਸਤੇ ਅਤੇ ਉਸਦੇ ਪ੍ਰਕਾਸ਼ ਨੂੰ ਕਾਇਮ ਰੱਖਣ ਲਈ ਅਨੇਕਾਂ ਧਰਮੀ ਸੂਰਬੀਰਾਂ ਨੇ ਆਰੇ ਨਾਲ ਚੀਰੇ ਜਾਣ ਦੀ ਪ੍ਰਵਾਹ ਨਾ ਕੀਤੀ, ਦੇਗ਼ਾਂ ਵਿਚ ਉਬਲ ਕੇ ਸਰੀਰ ਦੇ ਦੇਣ ਤੋਂ ਸੰਕੋਚ ਨਾ ਕੀਤਾ। ਬੰਦ-ਬੰਦ ਜੁਦਾ ਕਰਾਉਣਾ ਜਾਂ ਜੰਬੂਰਾਂ ਨਾਲ ਮਾਸ ਤੁੜਵਾਉਣ ਤੋਂ ਹਿਚਕਚਾਏ ਨਹੀਂ। ਚਰਖੀ ਤੇ ਚੜ੍ਹੇ ਅਤੇ ਖੋਪਰੀ ਉਤਰਵਾ ਕੇ ਵੀ ਇਸ ਧਰਮ ਦੇ ਮਜ਼ਬੂਤ ਇਰਾਦੇ ਪ੍ਰਗਟ ਕਰਕੇ ਦਰਸਾਉਂਦੇ ਰਹੇ।

ਇਥੋਂ ਤੱਕ ਕਿ ਬਿਆਨ ਨਾ ਕੀਤੇ ਜਾ ਸਕਣ ਵਾਲੇ ਅਸਹਿ ਕਸ਼ਟ ਬਰਦਾਸ਼ਤ ਕਰਕੇ ਵੀ ਉਹਨਾਂ ਨੇ ਇਸ ਮੱਤ ਦਾ ਝੰਡਾ ਬੁਲੰਦ ਰਖਿਆ ਪਰ ਅੱਜ ਦੁਖ ਨਾਲ ਕਹਿਣਾ ਪੈਂਦਾ ਹੈ ਕਿ ਅਸੀਂ ਗੁਰਬਾਣੀ ਦੇ ਮਹਾਨ ਪਵਿੱਤਰ ਤੇ ਉੱਚੇ-ਸੁੱਚੇ ਵਿਚਾਰਾਂ ਨਾਲ ਜਗਤ ਨੂੰ ਤਾਂ ਕੀ ਚਾਨਣਾ ਦੇਣਾ ਸੀ, ਬਲਕਿ ਖ਼ੁਦ ਗੁਰਮਤਿ ਨੂੰ ਛੱਡ ਕੇ ਦੁਰਮਤਿ ਦੇ ਹਨ੍ਹੇਰੇ ਵਿਚ ਦੁੱਖ ਪਾ ਰਹੇ ਹਾਂ। ਅਗਰ ਇਸ ਹਨੇਰੇ ਤੋਂ ਛੁਟਕਾਰਾ ਪਾਉਣਾ ਹੈ ਤਾਂ ਗੁਰੂ ਗ੍ਰੰਥ ਸਾਹਿਬ ਜੀ ਨੇ ਤੀਸਰਾ ਸੁਖ ਦਾ ਅਸਥਾਨ ਬਿਆਨ ਕੀਤਾ ਹੈ ਨਾਮ ਕਾ ਸਿਮਰਨ-

*ਸਿਮਰਿ ਸਿਮਰਿ ਸੁਖੁ ਪਾਵਉ॥*

*ਸਿਮਰਉ ਸਿਮਰਿ ਸਿਮਰਿ ਸੁਖੁ ਪਾਵਉ॥* (ਅੰਗ ੨੬੨)

## *ਹਲਤਿ ਸੁਖੁ*

ਸਾਹਿਬ ਕਹਿੰਦੇ ਨੇ ਜੇਕਰ ਤੀਸਰੇ ਅਸਥਾਨ ਦੀ ਪ੍ਰਾਪਤੀ ਹੋ ਜਾਏਗੀ ਤਾਂ ਇਸ ਜਨਮ ਵਿਚ ਵੀ ਸੁਖ ਰਹੇਗਾ।

## *ਪਲਤਿ ਸੁਖੁ*

ਔਰ ਇਹ-ਜਨਮ ਛੱਡ ਕੇ ਜਦੋਂ ਦੂਸਰੀ ਦੁਨੀਆਂ ਬਦਲਾਂਗੇ, ਉਸ ਵਿਚ ਵੀ ਸੁਖ ਰਹੇਗਾ।

## *ਨਿਤ ਸੁਖੁ ਸਿਮਰਨੋ*

ਫਿਰ ਤੁਸੀਂ ਦਿਨੇ ਰਾਤ ਸਵਾਸ-ਸਵਾਸ ਸੁਖੀ ਰਹੋਗੇ ਜੇਕਰ ਤੁਸੀਂ ਸਿਮਰਨ ਕਰੋਗੇ। ਇਸ ਲਈ,

*ਨਾਮੁ ਗੋਬਿੰਦ ਕਾ ਸਦਾ ਲੀਜੈ॥*
*ਮਿਟਹਿ ਕਮਾਣੇ ਪਾਪ ਚਿਰਾਣੇ*
*ਸਾਧਸੰਗਤ ਮਿਲਿ ਮੁਆ ਜੀਜੈ॥* (ਅੰਗ ੯੮੩)



ਅਗਰ ਤੁਸੀਂ ਸਾਧ-ਸੰਗਤ ਵਿਚ ਬੈਠ ਕੇ ਸਮਾਧੀ ਲਾਉਗੇ ਤਾਂ ਤੁਹਾਡੇ ਬੱਜਰ ਤੋਂ ਬੱਜਰ ਪਾਪ ਖ਼ਤਮ ਹੋ ਜਾਣਗੇ। ਔਰ ਅਗਰ ਤੂੰ ਆਤਮਿਕ ਤੌਰ ਤੇ ਮਰ ਚੁੱਕਾ ਹੈਂ ਅਗਰ ਤੂੰ ਆਤਮਿਕ ਜੀਵਨ ਨਾਲੋਂ ਮਰ ਚੁਕਾ ਹੈਂ ਤਾਂ ਤੈਨੂੰ ਦੁਬਾਰਾ ਆਤਮਿਕ ਜੀਵਨ ਮਿਲ ਜਾਏਗਾ। ਭਾਵ ਤੂੰ ਮੁਰਦੇ ਤੋਂ ਦੁਬਾਰਾ ਜ਼ਿੰਦਾ ਹੋ ਜਾਏਗਾ। ਇਕ ਹੋਰ ਬਚਨ ਹੈ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ-

*ਮਿਰਤਕ ਕਉ ਪਾਇਓ ਤਨਿ ਸਾਸਾ*
*ਬਿਛੁਰਤ ਆਨ ਮਿਲਾਇਆ॥*

(ਅੰਗ ੬੧੪)

ਭਾਵ ਕਿ ਜਿਹੜੇ ਆਤਮਿਕ ਜੀਵਨ ਵਲੋਂ ਮਰ ਚੁੱਕੇ ਸਨ, ਉਹਨਾਂ ਨੂੰ ਇਹ ਜੀਵਨ ਦੁਬਾਰਾ ਦੇ ਦਿੱਤਾ। ਔਰ ਜਿਹੜੇ ਨਿਰੰਕਾਰ ਵਲੋਂ ਵਿਛੜ ਗਏ ਸਨ, ਉਹਨਾਂ ਨੂੰ ਦੁਬਾਰਾ ਨਿਰੰਕਾਰ ਨਾਲ ਮਿਲਾਪ ਕਰਵਾ ਦਿੱਤਾ।

*ਪਸੂ ਪਰੇਤ ਮੁਗਧ ਭਏ ਸ੍ਰੋਤੇ*

ਇਸ ਤੋਂ ਭਾਵ ਹੈ ਕਿ ਜਿਹੜੇ ਲੋਕ ਪਸ਼ੂ ਬਿਰਤੀ ਬਣ ਗਏ ਸਨ, ਜਿਹੜੇ ਲੋਕ ਪ੍ਰੇਤ ਬਿਰਤੀ ਬਣ ਗਏ ਸਨ ਵਾਹਿਗੁਰੂ ਨੂੰ ਵਿਸਾਰ ਕੇ, ਜਿਹੜੇ ਜ਼ਾਹਿਲ ਉੱਲੂ ਬਣ ਗਏ ਸਨ ਵਾਹਿਗੁਰੂ ਨੂੰ ਵਿਸਾਰ ਕੇ, ਉਹ ਹੁਣ ਸਰੋਤੇ ਬਣ ਗਏ ਸਨ।

*ਹਰਿ ਨਾਮਾ ਮੁਖਿ ਗਾਇਆ॥ ੧॥*

(ਅੰਗ ੬੧੪)

ਫਿਰ ਉਹ ਹਰੀ ਪ੍ਰਮਾਤਮਾ ਨੂੰ ਮੂੰਹ ਨਾਲ ਗਾਉਣ ਵਾਲੇ ਸਰੋਤੇ ਬਣ ਗਏ। ਇਹ ਪੂਰੇ ਗੁਰੂ ਦੀ ਵਡਿਆਈ ਹੈ, ਜਿਸ ਨੇ ਮੁਰਦਿਆਂ ਨੂੰ ਦੁਬਾਰਾ ਨਾਮ ਦੇ ਕੇ ਜ਼ਿੰਦਾ ਕਰ ਦਿੱਤਾ। ਸੋ ਇਸ ਉਪਮਾ ਦੀ ਤੇ ਗੁਰੂ ਵਡਿਆਈ ਦੀ ਕੋਈ ਕੀਮਤ ਨਹੀਂ ਪਾ ਸਕਦਾ।

*ਅਤਿ ਸੁੰਦਰ*

ਮਨੁੱਖੀ ਜੀਵਨ ਵਿਚ ਸੰਸਾਰ ਦੀ ਬਿਰਤੀ ਵਾਲੇ ਆਦਮੀ ਨੂੰ ਅਗਰ ਬਾਈਚਾਂਸ ਪੰਜ ਚੀਜ਼ਾਂ ਕਿਤੇ ਮਿਲ ਜਾਣ ਤਾਂ ਫਿਰ ਇਹ ਮਨੁੱਖ ਕਹਿੰਦਾ ਹੈ ਕਿ ਮੇਰੇ ਵਰਗਾ ਭਾਗਾਂ ਵਾਲਾ ਕੋਈ ਹੈ ਹੀ ਨਹੀਂ। ਮੇਰੇ ਵਰਗਾ ਉੱਚੀ ਕਿਸਮਤ ਵਾਲਾ ਕੋਈ ਹੈ ਹੀ ਨਹੀਂ ਕਿਉਂਕਿ ਮੈਨੂੰ ਇਹ ਨਾ ਲੱਭਣ ਵਾਲੀਆਂ ਇਹ ਪੰਜ ਚੀਜ਼ਾਂ ਮਿਲ ਗਈਆਂ ਹਨ। ਉਹਨਾਂ ਵਿਚੋਂ ਪਹਿਲੀ ਚੀਜ਼ ਹੈ-



*"ਸੁੰਦਰਤਾ"*

ਧੀ-ਪੁੱਤਰ ਸੁੰਦਰ ਹੋਵੇ, ਬੱਚੇ ਬੱਚੀਆਂ ਸੁੰਦਰ ਹੋਣ, ਇਹ ਵੀ ਇਕ ਨਿਰੰਕਾਰ ਦੀ ਦਾਤ ਹੈ। ਇਹ ਵੀ ਨਿਰੰਕਾਰ ਦੀ ਬਖ਼ਸ਼ਿਸ਼ ਹੈ ਕਿ ਖ਼ਾਨਦਾਨ ਵਿਚ ਸੁੰਦਰਤਾ ਹੋਵੇ।

ਕਈ ਵਰਾਂ ਕਿਸੇ ਗਰੀਬ ਦਾ ਜਾਂ ਕਿਸੇ ਗਰੀਬੀ ਦੇ ਮਾਰੇ ਮੁਖਲਸੀ ਦਾ ਜੇਕਰ ਮੁਕੱਦਰ ਚੰਗਾ ਹੋਵੇ ਤਾਂ ਕਈ ਵਰਾਂ ਉਸ ਦੇ ਘਰ ਵੀ ਸੁੰਦਰ ਕੁੜੀ ਮੁੰਡਾ ਜਨਮ ਲੈ ਲੈਂਦੇ ਹਨ। ਸੁੰਦਰਤਾ ਤੇ ਮਿਲ ਗਈ ਪਰ ਉਸਦੀ ਕੁਲ ਹੀ ਨਹੀਂ ਉੱਚੀ ਕਿਉਂਕਿ ਕੁਲ ਚਮਿਆਰ ਦੀ ਹੈ। ਇਸ ਲਈ ਨੀਵੀਂ ਕੁਲ ਦਾ ਆਦਮੀ ਭਾਵੇਂ ਕਿੰਨੀ ਹੀ ਉੱਚੀ ਗੱਲ ਕਿਉਂ ਨਾ ਕਰੇ, ਉਸ ਦੀ ਗੱਲ ਨੂੰ ਲੋਕ ਜਗ੍ਹਾ ਨਹੀਂ ਦਿੰਦੇ। ਹਨੂੰਮਾਨ ਨੇ ਵੀ ਪਹਾੜ ਚੁੱਕ ਕੇ ਲਿਆਂਦਾ ਸੀ ਸੰਜੀਵਨੀ ਬੂਟੀ ਵੇਲੇ ਤੇ ਕ੍ਰਿਸ਼ਨ ਨੇ ਵੀ ਛੋਟਾ ਪਹਾੜ ਚੁੱਕ ਕੇ ਲਿਆਂਦਾ ਸੀ ਪਰ ਕ੍ਰਿਸ਼ਨ ਦੇ ਤਾਂ ਪਹਾੜ ਚੁੱਕਣ ਨੂੰ ਲੋਕੀਂ ਅੱਜ ਤੱਕ ਗਾਉਂਦੇ ਹਨ,

*'ਗਿਰਧਾਰੀ ਗਿਰਧਾਰੀ'*

ਲੇਕਿਨ ਹਨੂੰਮਾਨ ਨੂੰ ਕਿਸੇ ਨੇ ਗਿਰਧਾਰੀ ਨਹੀਂ ਕਿਹਾ, ਕਿਉਂਕਿ ਉਹ ਉਸਦੀ ਉਮਰ ਨਾਲੋਂ ਛੋਟਾ ਸੀ। ਛੋਟੀ ਉਮਰ ਵਾਲਾ ਆਦਮੀ ਭਾਵੇਂ ਕਰੋੜ ਰੁਪਏ ਦੀ ਹੀ ਗੱਲ ਕਿਉਂ ਨਾ

ਕਰੇ, ਲੇਕਿਨ ਅਮੀਰ ਲੋਕ ਉਸਦੀ ਗੱਲ ਨੂੰ ਠੁਕਰਾ ਦਿੰਦੇ ਹਨ। ਔਰ ਜਿਸਦੇ ਪੱਲੇ ਚਾਰ ਕੌੜੀਆਂ ਨੇ ਤੇ ਜ਼ਾਤ ਜ਼ਰਾ ਉੱਚੀ ਹੈ। ਉਸਦਾ ਮੁੰਡਾ ਭਾਵੇਂ ਕਿੰਨੀ ਹੀ ਸੜੀ ਗੱਲ ਕਿਉਂ ਨਾ ਕਰੇ ਤੇ ਭਾਵੇਂ ਲਾਗੇ ਬੈਠੇ ਦਾ ਮਨ ਹੀ ਕਿਉਂ ਨਾ ਸੜ ਜਾਏ ਪਰ ਲੋਕ ਇਹੋ ਗੱਲ ਕਹਿਣਗੇ ਕਿ ਕਿਤਨੇ ਅੰਮ੍ਰਿਤ ਬਚਨ ਬੋਲਦਾ ਹੈ। ਸਿਆਣੇ ਕਹਿੰਦੇ ਨੇ–

*ਜਿਸਕੀ ਪਾਕਿਟ ਹਲਕੀ ਹੈ,*
*ਉਸ ਕੀ ਬਾਤ ਭੀ ਹਲਕੀ ਹੈ*
*ਜਿਸਕੀ ਪਾਕਿਟ ਭਾਰੀ ਹੈ*
*ਉਸ ਕੀ ਬਾਤ ਭੀ ਭਾਰੀ ਹੈ।*

ਜੇਕਰ ਕੋਈ ਨੀਵੀਂ ਕੁੱਲ ਵਿਚ ਵੀ ਸੁੰਦਰਤਾ ਆ ਜਾਵੇ ਪਰ ਤਾਂ ਵੀ ਉਸਦਾ ਆਦਰ ਨਹੀਂ ਹੁੰਦਾ, ਸਤਿਕਾਰ ਨਹੀਂ ਹੁੰਦਾ। 'ਸੁੰਦਰਤਾ' ਤੇ ਉੱਚੀ ਕੁੱਲ ਦੇ ਨਾਲ-ਨਾਲ ਤੀਸਰੀ ਗੱਲ ਇਹ ਵੀ ਹੈ ਕਿ ਅੰਦਰ ਚਤੁਰਤਾ ਹੋਣੀ, ਅੰਦਰ ਬੁੱਧੀ ਹੋਣੀ ਤੇ ਮੌਕੇ ਨੂੰ ਸੰਭਾਲਣਾ। ਮੌਕੇ ਨੂੰ ਵੇਖਣਾ ਤੇ ਮੌਕੇ ਨੂੰ ਵੇਖ ਕੇ ਬੋਲਣਾ। ਔਰ ਅਗਰ ਸੁੰਦਰਤਾ ਤੇ ਉੱਚੀ ਕੁੱਲ ਦੇ ਬਾਵਜੂਦ ਉਸ ਵਿਚ ਇਹਨਾਂ ਗੱਲਾਂ ਦੀ ਸਿਆਣਪ ਨਹੀਂ, ਤਾਂ ਵੀ ਉਸ ਦਾ ਮੁੱਲ ਕੌਡੀ ਦੇ ਬਰਾਬਰ ਹੀ ਹੈ। ਔਰ ਜੇਕਰ ਚਤੁਰ ਵੀ ਹੋਵੇ, ਸੁੰਦਰ ਵੀ ਹੋਵੇ ਤੇ ਕੁੱਲ ਵੀ ਉਸਦੀ ਉੱਚੀ ਹੋਵੇ ਔਰ ਅੰਦਰ ਚਤੁਰਤਾ ਨੂੰ ਮੌਕੇ ਦੇ ਮੁਤਾਬਿਕ ਬਿਆਨ ਕਰਨਾ ਨਾ ਆਉਂਦਾ ਹੋਵੇ, ਮੌਕੇ ਦੇ ਮੁਤਾਬਿਕ ਚਤੁਰਤਾ ਦਾ ਇਸਤੇਮਾਲ ਕਰਨਾ ਨਾ ਆਉਂਦਾ ਹੋਵੇ, ਤਾਂ ਵੀ ਉਸਦਾ ਮੁੱਲ ਨਹੀਂ ਪੈਂਦਾ।



ਔਰ ਕਿਸੇ ਸਮੇਂ ਆਦਮੀ ਅੰਦਰੋਂ ਬਹੁਤ ਚਤੁਰ ਹੁੰਦਾ ਹੈ, ਅੰਦਰੋਂ ਬਹੁਤ ਸਿਆਣਾ ਹੁੰਦਾ ਹੈ, ਗੱਲ ਕਰਨ ਦੀ ਉਸਨੂੰ ਅਕਲ ਹੁੰਦੀ ਹੈ ਪਰ ਜੇਕਰ ਕੋਲ ਧਨ ਨਾ ਹੋਵੇ, ਤਾਂ ਵੀ ਉਸ ਦਾ ਮੁੱਲ ਕੋਈ ਨਹੀਂ ਪੈਂਦਾ।

ਗਿ: ਮਾਨ ਸਿੰਘ ਜੀ ਕਹਿੰਦੇ ਹਨ ਕਿ ਮੈਂ ਇਕ ਰਸਾਲੇ ਵਿਚ ਲਤੀਫ਼ਾ ਪੜ੍ਹਿਆ ਸੀ ਕਿ ਪੁਰਾਣੇ ਬਾਦਸ਼ਾਹ ਦੇ ਵੇਲੇ ਦੀ ਗੱਲ ਹੈ ਕਿ ਇਕ ਕਵੀ ਨੇ ਰਾਜੇ ਦੇ ਦਰਬਾਰ ਵਿਚ ਕਵਿਤਾ ਪੜ੍ਹੀ ਤੇ ਕਵਿਤਾ ਵੀ ਬੜੀ ਚੰਗੀ ਸੀ ਤੇ ਰਾਜਾ ਖ਼ੁਸ਼ ਵੀ ਬਹੁਤ ਹੋਇਆ। ਉਸ ਦੇ ਨਾਲ ਦਰਬਾਰੀ ਵੀ ਬਹੁਤ ਖ਼ੁਸ਼ ਹੋਏ। ਔਰ ਖੁਸ਼ ਹੋ ਕੇ ਰਾਜੇ ਨੇ ਆਪਣੇ ਵਜ਼ੀਰ ਵੱਲ ਵੇਖ ਕੇ ਕਿਹਾ ਕਿ ਇਸ ਨੂੰ ਇਕ ਲੱਖ ਰੁਪਇਆ ਦੇ ਦਿੱਤਾ ਜਾਵੇ ਪਰ ਵਜ਼ੀਰ ਨੇ ਕਿਹਾ ਕਿ ਪਰਸੋਂ ਆ ਕੇ ਲੈ ਜਾਈਂ। ਫਿਰ ਉਹ ਕਵੀ ਪਰਸੋਂ ਆਇਆ ਉਸ ਦੇ ਕਹੇ ਹੋਏ ਮੁਤਾਬਿਕ ਪਰ ਵਜ਼ੀਰ ਉਸ ਨੂੰ ਮਿਲਿਆ ਨਹੀਂ। ਅਗਲੇ ਦਿਨ ਉਹ ਫਿਰ ਆਇਆ ਤੇ ਵਜ਼ੀਰ ਨੇ ਉਸ ਨੂੰ ਟਾਲ-

ਮਟੋਲ ਕਰ ਕੇ ਵਾਪਿਸ ਭੇਜ ਦਿੱਤਾ। ਅਗਲੇ ਦਿਨ ਜਦੋਂ ਉਹ ਫਿਰ ਆਇਆ ਤਾਂ ਉਸ ਨੇ ਖ਼ਜਾਨਚੀ ਨੂੰ ਕਹਿ ਤੇ ਦਿੱਤਾ ਕਿ ਇਸ ਨੂੰ ਪੈਸੇ ਦੇ ਦਿਉ ਪਰ ਨਾਲ ਇਹ ਵੀ ਇਸ਼ਾਰਾ ਕਰ ਦਿੱਤਾ ਕਿ ਇਸ ਨੂੰ ਪੈਸੇ ਨਾ ਦੇਵੀਂ। ਚਾਰ-ਪੰਜ ਦਿਨ ਉਸ ਦੇ ਖ਼ਜਾਨਚੀ ਮਗਰ ਫਜ਼ੂਲ ਹੋ ਗਏ। ਇਹ ਸਭ ਕੁਝ ਕਰ ਕੇ ਉਹ ਸੜ ਗਿਆ, ਥੱਕ ਗਿਆ।

ਉਹ ਫਿਰ ਰਾਜੇ ਦੇ ਦਰਬਾਰ ਵਿਚ ਆ ਗਿਆ ਤੇ ਆ ਕੇ ਕਹਿਣ ਲੱਗਾ, "ਮਹਾਰਾਜ! ਨਾ ਹੀ ਤੁਹਾਡਾ ਵਜ਼ੀਰ ਪੈਸੇ ਦੇ ਰਿਹਾ ਹੈ ਤੇ ਨਾ ਹੀ ਤੁਹਾਡਾ ਖ਼ਜਾਨਚੀ ਪੈਸੇ ਦੇ ਰਿਹਾ ਹੈ। ਉਸ ਕਵੀ ਦੀ ਗੱਲ ਸੁਣਨ ਤੋਂ ਬਾਅਦ ਰਾਜਾ ਵੀ ਇਹ ਗੱਲ ਕਹਿਣ ਲੱਗ ਪਿਆ ਕਿ ਕਿਹੜੇ ਲੱਖ ਰੁਪਏ ਔਰ ਕਿਸ ਚੀਜ਼ ਦੇ ਲੱਖ ਰੁਪਏ ? ਮਹਾਰਾਜ ! ਮੈਂ ਦਰਬਾਰ ਵਿਚ ਕਵਿਤਾ ਪੜ੍ਹੀ ਸੀ ਤੇ ਮੇਰੀ ਕਵਿਤਾ ਸੁਣ ਕੇ ਤੁਸੀਂ ਬਹੁਤ ਖੁਸ਼ ਹੋਏ ਸੀ, ਬੜਾ ਖਿੜਖਿੜਾ ਕੇ ਹਸੇ ਸੀ। ਔਰ ਬੜੀ ਰੀਝ ਕੇ ਤੁਸੀਂ ਆਪਣੇ ਵਜ਼ੀਰ ਨੂੰ ਇਹ ਕਹਿ ਦਿੱਤਾ ਕਿ ਇਸ ਨੂੰ ਲੱਖ ਰੁਪਇਆ ਦਿੱਤਾ ਜਾਵੇ। ਰਾਜਾ ਕਹਿਣ ਲੱਗਾ ਕਿ ਜਦੋਂ ਮੈਂ ਇਹ ਗੱਲ ਕਹੀ ਸੀ ਕਿ ਇਸ ਨੂੰ ਲੱਖ ਰੁਪਇਆ ਦੇ ਦਿੱਤਾ ਜਾਏ, ਤਾਂ ਤੂੰ ਇਹ ਗੱਲ ਸੁਣ ਕੇ ਖੁਸ਼ ਹੋਇਆ ਸੀ ਕਿ ਨਹੀਂ ਹੋਇਆ ! ਕਵੀ ਕਹਿੰਦਾ ਕਿ ਮੈਂ ਬਹੁਤ ਖੁਸ਼ ਹੋਇਆ ਸੀ। ਫਿਰ ਰਾਜਾ ਕਹਿਣ ਲੱਗਾ ਕਿ ਤੂੰ ਵੀ ਖੁਸ਼ ਤੇ ਮੈਂ ਵੀ ਖੁਸ਼। ਭਾਵ ਕਿ ਨਾ ਕੌਡੀ ਤੂੰ ਦਿੱਤੀ ਹੈ ਤੇ ਨਾ ਕੌਡੀ ਮੈਂ ਦਿੱਤੀ।"

ਇਥੇ ਆ ਕੇ ਵੀ ਚਤੁਰਤਾ ਦਾ ਕੋਈ ਮੁੱਲ ਨਹੀਂ ਪਿਆ। ਅਰਥਾਤ ਕਿ ਅਗਰ ਚਤੁਰਤਾ ਕੋਲ ਹੈ ਤੇ ਪੈਸਾ ਕੋਲ ਨਹੀਂ ਤਾਂ ਵੀ ਕੋਈ ਮੁੱਲ ਨਹੀਂ। ਅਗਰ ਪੈਸਾ ਕੋਲ ਹੈ ਤੇ ਚਤੁਰਤਾ ਕੋਲ ਨਹੀਂ ਤਾਂ ਵੀ ਉਸਦਾ ਮੁੱਲ ਕੌਡੀ ਨਹੀਂ। ਇਥੇ ਆ ਕੇ ਪੈਸੇ ਦਾ ਮੁੱਲ ਬਿਲਕੁਲ ਨਹੀਂ ਰਿਹਾ ਕਿਉਂਕਿ ਚਤੁਰਤਾ ਕੋਲ ਨਹੀਂ। ਸੋ ਪਿਆਰਿਓ! ਗਰੀਬ-ਨਿਵਾਜ਼ ਸੱਚੇ ਪਾਤਸ਼ਾਹ ਜੀ ਕਹਿ ਰਹੇ ਹਨ-

*ਅਤਿ ਸੁੰਦਰ ਕੁਲੀਨ ਚਤੁਰ ਮੁਖਿ ਙਿਆਨੀ*

ਜੇਕਰ ਮਨੁੱਖ ਕੋਲ 'ਸੁੰਦਰਤਾ' ਵੀ ਹੋਵੇ 'ਕੁੱਲ' ਵੀ ਬੜੀ ਉੱਚੀ ਹੋਵੇ 'ਚਤੁਰਤਾ' ਵੀ ਕੋਲ ਹੋਵੇ ਤੇ ਸਿਆਣਪਤਾ' ਵੀ ਬਹੁਤ ਹੋਵੇ ਔਰ ਇਸ ਦੇ ਨਾਲ-ਨਾਲ ਅਗਰ 'ਧਨ' ਵੀ ਕੋਲ ਹੋਵੇ ਤਾਂ ਮਨੁੱਖ ਇਹ ਸਮਝਦਾ ਹੈ ਕਿ ਉਹ ਦੁਨੀਆਂ ਦਾ ਸਭ ਤੋਂ ਵੱਡਾ ਇਨਸਾਨ ਹੈ ਪਰ ਹਜ਼ੂਰ ਕਹਿੰਦੇ ਨੇ ਕਿ ਅਗਰ ਇਹਨਾਂ ਪੰਜ ਚੀਜ਼ਾਂ ਦੇ ਬਾਵਜੂਦ ਮਨੁੱਖ ਕੋਲ ਛੇਵੀਂ ਚੀਜ਼ ਨਹੀਂ ਨਾ ਤਾਂ ਵੀ ਉਸ ਦਾ ਮੁੱਲ ਕੋਈ ਨਹੀਂ। ਕਿਉਂਕਿ-

*ਅਤਿ ਸੁੰਦਰ ਕੁਲੀਨ ਚਤੁਰ ਮੁਖਿ ਙਿਆਨੀ ਧਨਵੰਤ॥*
*ਮਿਰਤਕ ਕਹੀਅਹਿ ਨਾਨਕਾ ਜਿਹ ਪ੍ਰੀਤਿ ਨਹੀ ਭਗਵੰਤ॥*

(ਅੰਗ ੨੫੩)

ਭਾਵ ਕਿ ਇਹਨਾਂ ਪੰਜਾਂ ਚੀਜ਼ਾਂ ਦੇ ਬਾਵਜੂਦ ਜੇਕਰ ਉਸਦੀ ਵਾਹਿਗੁਰੂ ਨਾਲ ਪ੍ਰੀਤ ਨਹੀਂ, ਵਾਹਿਗੁਰੂ ਨੂੰ ਸਿਮਰਦਾ ਨਹੀਂ, ਵਾਹਿਗੁਰੂ ਨੂੰ ਅਰਾਧਦਾ ਨਹੀਂ ਤਾਂ ਇਹਨਾਂ ਪੰਜਾਂ ਸਿਫ਼ਤਾਂ ਦੇ ਹੁੰਦਿਆਂ ਹੋਇਆਂ ਵੀ ਉਹ ਮੁਰਦਾ ਹੈ। ਉਹ ਧਰਤੀ ਉਤੇ ਭਾਰ ਹੈ। ਇਸ ਲਈ ਅਗਰ ਸੁਖ ਚਾਹੁੰਦੇ ਹੋ ਤਾਂ

*ਸਿਮਰਿ ਸਿਮਰਿ ਸੁਖੁ ਪਾਵਉ॥*
*ਸਿਮਰਉ ਸਿਮਰਿ ਸਿਮਰਿ ਸੁਖੁ ਪਾਵਉ॥*

ਗੁਰੂ ਗ੍ਰੰਥ ਸਾਹਿਬ ਜੀ ਦੇ ਪਾਠੀ ਅੰਦਰ ਬਿਲਕੁਲ ਵੀ ਸ਼ੰਕਾ ਨਹੀਂ ਰਹਿਣੀ ਚਾਹੀਦੀ, ਜਦੋਂ ਸਤਿਗੁਰੂ ਇਹ ਗੱਲ ਕਹਿਣ,

*ਸੁਖ ਨਾਹੀ ਰੇ ਹਰਿ ਭਗਤਿ ਬਿਨਾ॥*

(ਅੰਗ ੨੧੦)

ਭਾਵੇਂ ਤੂੰ ਕਰੋੜਾਂ ਦਾ ਮਾਲਿਕ ਬਣ ਜਾਵੇਂ, ਭਾਵੇਂ ਤੂੰ ਅਰਬਾਂ ਖਰਬਾਂ ਦਾ ਮਾਲਿਕ ਬਣ ਜਾਵੇਂ, ਭਾਵੇਂ ਕਈ ਰਿਆਸਤਾਂ ਦਾ ਤੂੰ ਮਾਲਿਕ ਹੋਵੇਂ ਤੇ ਕਈ ਪਹਾੜਾਂ ਦਾ ਮਾਲਿਕ ਵੀ, ਭਾਵੇਂ ਕਿਉਂ ਨਾ ਹੋਵੇ ਪਰ ਜੇਕਰ ਨਾਮ ਅੰਦਰ ਹੈ ਨਹੀਂ ਤਾਂ ਸੁਖ ਹੈ ਨਹੀਂ।

*ਜਾ ਕਉ ਚਿੰਤਾ ਬਹੁਤੁ ਬਹੁਤੁ ਦੇਹੀ ਵਿਆਪੈ ਰੋਗੁ॥*



(ਅੰਗ ੭੦)

ਅਗਰ ਸਵੇਰੇ ਵੀ ਚਿੰਤਾ ਹੋਵੇ, ਰਾਤੀ ਵੀ ਚਿੰਤਾ ਹੋਵੇ ਭਾਵ ਕਿ ਦਿਨੇ ਰਾਤ ਚਿੰਤਾ ਹੋਵੇ ਤਾਂ ਫਿਰ ਸਰੀਰ ਨੂੰ ਕਈ ਰੋਗ ਲੱਗ ਜਾਂਦੇ ਹਨ।

*ਗ੍ਰਿਸਤਿ ਕੁਟੰਬਿ ਪਲੇਟਿਆ ਕਦੇ ਹਰਖੁ ਕਦੇ ਸੋਗੁ॥*

ਜਦੋਂ ਮਨੁੱਖ ਬਹੁਤ ਗ੍ਰਹਿਸਥੀ ਹੋ ਜਾਂਦਾ ਹੈ ਤਾਂ ਕੁਟੰਬ ਵਿਚ ਲਪੇਟਿਆ ਜਾਂਦਾ ਹੈ। ਫਿਰ ਉਸ ਨੂੰ ਕਦੇ ਸੁਖ ਹੈ ਤੇ ਕਦੇ ਦੁੱਖ ਹੈ। ਭਾਵ ਕਿ ਕਦੇ ਸੁਨੇਹਾ ਆ ਗਿਆ ਕਿ ਭਣੇਵੇਂ ਦਾ ਵਿਆਹ ਹੈ ਤੇ ਖ਼ੁਸ਼ੀ ਹੋ ਗਈ ਤੇ ਕਦੇ ਇਹ ਸੁਨੇਹਾ ਆ ਗਿਆ ਕਿ ਮਾਮੀ ਮਰ ਗਈ ਦੁੱਖ ਹੋ ਗਿਆ। ਚਾਰੇ ਪਾਸੇ ਭੱਜਾ ਫਿਰਦਾ ਹੈ, ਇਕ ਘੜੀ ਦਾ ਵੀ ਉਸ ਨੂੰ ਆਰਾਮ ਨਹੀਂ ਮਿਲਦਾ। ਇਸ ਲਈ ਜਿਹੜਾ ਇੰਨਾ ਦੁਖੀਆ ਹੈ, ਦਿਨੇ-ਰਾਤ ਦਾ ਦੁਖੀਆ ਹੈ। ਉਸ ਲਈ ਮੇਰਾ ਗਰੀਬ ਨਿਵਾਜ਼ ਬਾਪੂ ਇਹ ਗੱਲ ਕਹਿੰਦਾ ਹੈ ਕਿ-

*ਚਿਤਿ ਆਵੈ ਓਸੁ ਪਾਰਬ੍ਰਹਮੁ ਤਨੁ ਮਨੁ ਸੀਤਲੁ ਹੋਇ॥*

(ਅੰਗ ੭੦)

*ਸਿਮਰਿ ਸਿਮਰਿ ਸੁਖੁ ਪਾਵਉ॥*
*ਸਿਮਰਉ ਸਿਮਰਿ ਸਿਮਰਿ ਸੁਖੁ ਪਾਵਉ॥*

ਗੁਰੂ ਗੋਬਿੰਦ ਸਿੰਘ ਜੀ ਨੇ ਤਾਂ ਸਾਨੂੰ ਇਹ ਹੁਕਮ ਵੀ ਦਿੱਤਾ ਹੈ-

*ਜੋ ਬਾਬੇ ਕੇ ਦਾਮ ਨ ਦੈਹੈ॥*

ਭਾਵ ਕਿ ਜਿਹੜਾ ਸਿੱਖ ਗੁਰੂ ਘਰ ਦਾਨ ਨਹੀਂ ਨਾ ਦਿੰਦਾ,

*ਤਿਨ ਤੇ ਗਹਿ ਬਾਬਰ ਕੇ ਲੈਹੈ।*

(ਬਚਿੱਤਰ ਨਾਟਕ)

ਉਸ ਨੂੰ ਫਿਰ ਤੁਰਕ ਲੁੱਟ ਲੈਣਗੇ, ਜਿਹੜਾ ਬਾਬੇ ਦਾ ਦਸਵੰਧ ਨਹੀਂ ਕੱਢਦਾ।

ਇਕ ''ਬਾਬੇ ਨਾਨਕ'' ਦੀ ਕੌਮ ਹੈ ਤੇ ਇਕ 'ਬਾਬਰ' ਦੀ ਹੈ। ਔਰ ਗੁਰੂ ਗੋਬਿੰਦ ਸਿੰਘ ਜੀ ਕਹਿੰਦੇ ਹਨ ਕਿ ਇਹ ਦੋਵੇਂ ਕੌਮਾਂ ਪਰਮੇਸ਼ਰ ਨੇ ਆਪ ਹੀ ਬਣਾਈਆ ਹਨ। ਇਸ ਲਈ ਜਿਹੜਾ ਬਾਬੇ ਦਾ ਦਸਵੰਧ ਨਹੀਂ ਕੱਢੇਗਾ, ਉਸ ਨੂੰ ਫਿਰ ਸਿੱਖਾਂ ਦੇ ਦੁਆਰੇ ਜਾ ਕੇ ਮੰਗਣਾ ਪਵੇਗਾ। ਕਿਉਂਕਿ ਗਰੀਬੀ ਦੇ ਕਾਰਨ ਉਸ ਨੂੰ ਤਰਲੇ ਲੈਣੇ ਪੈਣਗੇ ਕਿਉਂਕਿ ਮਲੇਛਾਂ ਨੇ ਉਸ ਨੂੰ ਲੁੱਟ ਜੋ ਲਿਆ ਹੈ। ਇਸ ਲਈ ਸਾਧ-ਸੰਗਤ ਜੀ ਮੇਰੇ ਤੇ ਕਿਰਪਾ ਕਰੋ।

ਇਕ ਬਹੁਤ ਵੱਡਾ ਪ੍ਰੇਮੀ ਸੀ ਗੁਰੂ ਘਰ ਦਾ ਪਰ ਹਾਲਤ ਜ਼ਰਾ ਉਸ ਦੀ ਨੀਵੀਂ ਸੀ। ਔਰ ਗਿਆਨੀ ਜੀ ਕਹਿੰਦੇ ਜਦੋਂ ਮੈਂ ਬਾਰ੍ਹਾਂ ਕੁ ਵਰ੍ਹਿਆਂ ਬਾਅਦ ਮੈਂ ਉਸ ਦੇ ਘਰ ਗਿਆ ਤਾਂ ਜਿਸ ਤਰ੍ਹਾਂ ਮੈਂ ਸੁਣਿਆ ਸੀ ਕਿ ਉਸ ਨੇ ਕਈ ਗੱਲੀਚੇ ਗੁਰਦੁਆਰਿਆਂ ਵਿਚ ਭੇਟਾ ਕੀਤੇ ਹਨ। ਉਸੇ ਹੀ ਤਰ੍ਹਾਂ ਦੇ ਗਲੀਚੇ ਉਸ ਨੇ ਆਪਣੇ ਘਰ ਵਿਚ ਹੀ ਵਿਛਾਏ ਹੋਏ ਸਨ। ਜਦੋਂ ਉਸ ਨੂੰ ਕਿਹਾ ਕਿ ਤੂੰ ਬੜੇ-ਬੜੇ ਸੋਹਣੇ ਕਾਲੀਣ ਗੁਰਦੁਆਰਿਆਂ ਵਿਚ ਵਿਛਾਏ ਹੋਏ ਹਨ। ਅੱਗੋਂ ਮੈਨੂੰ ਹੋਰ ਇਹ ਗੱਲ ਦੱਸਣ ਲੱਗਾ ਕਿ ਇਹ ਜਿਹੜੇ ਘਰ ਵਿਚ ਮੈਂ ਬੈਠਾ ਹੋਇਆ ਹਾਂ, ਉਹ ਇਕ ਲੱਖ ਪੌਂਡ ਤੋਂ ਲਿਆ ਹੋਇਆ ਹੈ। ਔਰ ਅਜੇ ਇਸਦੀ ਮੁਰੰਮਤ ਤੇ ਪੰਜੀ ਹਜ਼ਾਰ ਰੁਪਇਆ ਹੋਰ ਲੱਗ ਜਾਣਾ ਹੈ। ਉਸ ਤੋਂ ਬਾਅਦ ਮੈਂ ਇਸ ਵਿਚ ਪੰਜਾਹ ਹਜ਼ਾਰ ਦਾ ਕਾਲੀਣ ਵਿਛਾਉਣਾ ਹੈ।

ਔਰ ਅਗਰ ਕਿਸੇ ਕੋਲ ਘਰ ਵੀ ਨਾ ਹੋਵੇ, ਖਾਣ-ਪੀਣ ਨੂੰ ਵੀ ਕੁਝ ਨਾ ਹੋਵੇ ਤੇ ਤਾਂ ਵੀ ਉਹ ਰਾਜਾ ਹੈ। ਸਿੱਖਾਂ ਨੇ ਪੁੱਛਿਆ ਇਹ ਕਿਵੇਂ ਹੋ ਸਕਦਾ ਹੈ ? ਉਸ ਦੇ ਕੋਲ ਤੇ ਆਪਣਾ ਕੁਝ ਵੀ ਨਹੀਂ ਹੈ ਤੇ ਉਹ ਰਾਜਾ ਕਿਸ ਤਰ੍ਹਾਂ ਬਣ ਗਿਆ ?

*ਰਾਜਾ ਸਗਲੀ ਸ੍ਰਿਸਟਿ ਕਾ ਹਰਿ ਨਾਮਿ ਮਨੁ ਭਿੰਨਾ॥* (ਅੰਗ ੭੦੭)

*ਤਿਸ ਦੀ ਧੂੜ ਪ੍ਰਭ ਹੋਇ ਮਨ ਸੁਪ੍ਰਸੰਨਾ॥*

ਭਾਵ ਕਿ ਜੇ ਉਸਦੇ ਅੰਦਰ ਨਾਮ ਹੈ ਜੇ ਉਸਦੇ ਅੰਦਰ ਪ੍ਰਮਾਤਮਾ ਟਿਕਿਆ ਹੋਇਆ ਹੈ ਤਾਂ ਉਹ ਸਾਰੀ ਸ਼੍ਰਿਸਟਿ ਦਾ ਰਾਜਾ ਹੈ। ਜੇਕਰ ਉਸਦੇ ਚਰਨਾਂ ਦੀ ਧੂੜ ਲਈ ਜਾਏ ਤਾਂ ਬਾਕੀਆਂ ਦੇ ਮਨਾਂ ਦਾ ਵੀ ਪਾਰ-ਉਤਾਰਾ ਹੋ ਜਾਂਦਾ ਹੈ।

*ਸਿਮਰਿ ਸਿਮਰਿ ਸੁਖੁ ਪਾਵਉ॥*

*ਸਿਮਰਉ ਸਿਮਰਿ ਸਿਮਰਿ ਸੁਖੁ ਪਾਵਉ॥*

ਇਕ ਸੂਫ਼ੀ ਫ਼ਕੀਰ ਹੋਇਆ ਹੈ ਤੇ ਨਾਮ ਦੀ ਪ੍ਰਭਤਾ ਉਸ ਵਿਚ ਬਹੁਤ ਸੀ। ਇਕ ਦਿਨ ਸਰਦੀਆਂ ਦੇ ਸਮੇਂ ਉਹ ਜ਼ਮੀਨ ਤੇ ਲੰਮੇ ਪਿਆ ਹੋਇਆ ਸੀ। ਉਸ ਸਮੇਂ ਸਿਕੰਦਰ ਉਸ ਕੋਲ ਗਿਆ ਤੇ ਕਹਿਣ ਲੱਗਾ "ਪਿਆਰਿਆ ! ਮੈ ਤਿੰਨ ਮੁਲਕ ਫ਼ਤਹਿ ਕਰ ਲਏ ਨੇ, ਅੜਿਆ ! ਮੈਂ ਤੈਨੂੰ ਫ਼ਕੀਰ ਦਰਵੇਸ਼ ਸਮਝ ਕੇ ਆਇਆ ਹਾਂ, ਇਸ ਲਈ ਤੂੰ ਮੇਰੇ ਕੋਲੋਂ ਕੁਝ ਮੰਗ ਪਰ ਮੰਗਦੇ ਤਾਂ ਉਹ ਨੇ ਜਿਹੜੇ ਤਨ ਕੇ ਫ਼ਕੀਰ ਨੇ ਔਰ ਜਿਹੜੇ ਮਨ ਕਰਕੇ ਫ਼ਕੀਰ ਨੇ, ਉਹ ਮੰਗਦੇ ਨਹੀਂ। ਜਿਹੜਾ ਫ਼ਕੀਰ ਸੀ, ਉਸ ਨੇ ਕੁਝ ਵੀ ਨਹੀਂ ਮੰਗਿਆ। ਸਿਕੰਦਰ ਨੇ ਫਿਰ ਕਿਹਾ, "ਫ਼ਕੀਰਾ ਕੁਝ ਮੰਗ" ਉਹ ਫਿਰ ਨਹੀਂ ਬੋਲਿਆ। ਤੀਜੀ ਵੇਰਾਂ ਗੁੱਸੇ ਵਿਚ ਆ ਕੇ ਫਿਰ ਬੋਲਿਆ ਕਿ ਸਾਧਾ.... ਕੁਝ ਮੰਗ ਲੈ। ਫਿਰ ਫ਼ਕੀਰ ਨੇ ਕਿਹਾ ਕਿ ਜਿਸ ਪਾਸੇ ਤੂੰ ਖੜ੍ਹਾ ਹੈਂ, ਉਸ ਪਾਸੇ ਸੂਰਜ ਚੜ੍ਹਿਆ ਹੋਇਆ ਹੈ ਤੇ ਉਸ ਸੂਰਜ ਦਾ ਸੇਕ ਤੇਰੇ ਖੜ੍ਹੇ ਹੋਣ ਕਰਕੇ ਆਲੋਪ ਹੋ ਗਿਆ ਹੈ। ਇਸ ਲਈ ਜਾ ਤੇ ਤੂੰ ਸੱਜੇ ਹੋ ਜਾ ਖੱਬੇ ਹੋ ਜਾ ਕਿਉਂਕਿ ਜਿਹੜੀ ਇਹ ਕੁਦਰਤ ਦੀ ਬਖ਼ਸ਼ੀ ਹੋਈ ਧੁੱਪ ਹੈ, ਇਸ ਨੂੰ ਤੂੰ ਛੱਡ ਦੇ।

ਗੁਰੂ ਗ੍ਰੰਥ ਸਾਹਿਬ ਜੀ ਤਾਂ ਕਦਮ-ਕਦਮ ਤੇ ਸਾਡੀ ਰਹਿਨੁਮਾਈ ਕਰਦੇ ਨੇ,

*ਬੋਲਿ ਨ ਜਾਣੈ ਮਾਇਆ ਮਦਿ ਮਾਤਾ*

*ਮਰਣਾ ਚੀਤਿ ਨ ਆਵੈ॥ ੧॥* (ਅੰਗ ੧੪੯)

ਸੋ ਮਾਇਆ ਵਿਚ ਮਸਤ ਹੋਏ ਸਿਕੰਦਰ ਨੇ ਬੜੇ ਜ਼ੋਰ ਦੀ ਲੱਤ ਮਾਰੀ ਫ਼ਕੀਰ ਨੂੰ। ਲੱਤ ਖਾ ਕੇ ਤੇ ਫ਼ਕੀਰ ਹੱਸ ਪਿਆ ਤੇ ਕਹਿਣ ਲੱਗਾ ਕਿ ਅੱਜ ਤੱਕ ਤੇ ਮੈਂ ਇਹੋ ਸੁਣਦਾ ਰਿਹਾ ਹਾਂ ਕਿ ਖੋਤੇ ਦੁਲੱਤੇ ਮਾਰਦੇ ਨੇ ਪਰ ਮੈਨੂੰ ਤਾਂ ਅੱਜ ਪਤਾ ਲੱਗਾ ਹੈ ਕਿ ਬੰਦੇ ਵੀ ਹੁਣ ਦੁਲੱਤੇ ਮਾਰਨ ਲੱਗ ਪਏ ਨੇ। ਸਿਕੰਦਰ ਜਿਸ ਨੇ ਤਿੰਨ ਮੁਲਕ ਫ਼ਤਹਿ ਕਰ ਲਏ ਨੇ, ਉਸ ਨੂੰ ਖੋਤਾ ਦੱਸਿਆ ਗਿਆ ਹੈ ਪਰ ਉਸ ਕੋਲੋਂ ਭੈ ਨਹੀਂ ਕੀਤਾ, ਡਰਿਆ ਵੀ ਨਹੀਂ ਉਸ ਕੋਲੋਂ ਕਿਉਂਕਿ ਅੰਦਰ ਨਿਡੱਰ ਵਸਤੂ ਹੈ। ਇਸ ਲਈ ਜਿਹੜਾ ਨਿਰਭਉ ਨਿਰੰਕਾਰ ਦਾ ਪੂਜਾਰੀ ਹੈ ਨਾ, ਉਸ ਨੂੰ ਫਿਰ ਕਿਸੇ ਚੀਜ਼ ਦਾ ਡਰ ਨਹੀਂ।

ਤੇਰੇ ਸੇਵਕ ਕਉ ਭਉ ਕਿਛੁ ਨਾਹੀ
ਜਮੁ ਨਹੀ ਆਵੈ ਨੇਰੇ॥ ੧॥ ਰਹਾਉ॥
ਜੋ ਤੇਰੈ ਰੰਗਿ ਰਾਤੇ ਸੁਆਮੀ
ਤਿਨ੍ ਕਾ ਜਨਮ ਮਰਣ ਦੁਖੁ ਨਾਸਾ॥
ਤੇਰੀ ਬਖਸ ਨ ਮੇਟੈ ਕੋਈ
ਸਤਿਗੁਰ ਕਾ ਦਿਲਾਸਾ॥ ੨॥ (ਅੰਗ ੭੫੦)

ਜਦੋਂ ਵਾਹਿਗੁਰੂ ਸਾਡੇ ਸਿਰ ਤੇ ਖਲੋਤਾ ਹੋਇਆ ਹੈ, ਫਿਰ ਸਾਨੂੰ ਕਿਸੇ ਹੋਰ ਚੀਜ਼ ਨਾਲ ਟਕਰਾਂ ਮਾਰਨ ਦੀ ਕੀ ਲੋੜ ਹੈ ?

ਸਿਮਰਿ ਸਿਮਰਿ ਸੁਖੁ ਪਾਵਉ॥
ਸਿਮਰਉ ਸਿਮਰਿ ਸਿਮਰਿ ਸੁਖੁ ਪਾਵਉ॥

ਸਿਕੰਦਰ ਦੀ ਅਵਸਥਾ ਇੰਨੀ ਉੱਚੀ ਸੀ ਕਿ ਕਰੋੜਾਂ ਰੁਪਏ ਉਸ ਦੇ ਖਜ਼ਾਨੇ ਵਿਚ ਸਨ। ਔਰ ਜਿਸ ਵੇਲੇ ਚਾਰ ਕੌਡੀਆਂ ਇਨਸਾਨ ਦੇ ਪੱਲੇ ਹੋਣ ਨਾ ਤੇ ਫਿਰ ਉਹ ਇਹ ਗੱਲ ਕਹਿੰਦਾ ਹੈ ਕਿ "ਹਮ ਇਨਸਾਨ ਨਹੀਂ, ਹਮ ਆਦਮੀ ਨਹੀਂ ਹਮ ਤੋਂ ਖ਼ੁਦਾ ਹੈਂ" ਭਾਈ ਗੁਰਦਾਸ ਜੀ ਦਾ ਇਕ ਬਚਨ ਆਉਂਦਾ ਹੈ,



ਉਚੇ ਮਹਲ ਉਸਾਰਿ ਵਿਛਾਇ ਵਿਛਾਵਣੇ।
ਵਡੇ ਦੁਨੀਆਦਾਰ ਨਾਉ ਗਿਣਾਵਣੇ।

ਇਸੇ ਤਰ੍ਹਾਂ ਜਬਲਪੁਰ ਇਕ ਬੜਾ ਵੱਡਾ ਸੇਠ ਹੈ। ਉਸ ਦੀ ਮਾਇਆ ਦਾ ਕੋਈ ਅੰਤ ਨਹੀਂ। ਉਸ ਨੇ ਕਈ ਸਿਪਾਹੀ ਰੱਖ ਲਏ, ਕਈ ਸੂਬੇਦਾਰ ਰੱਖ ਲਏ, ਵਜ਼ੀਰ ਵੀ ਰੱਖ ਲਏ। ਔਰ ਵਰ੍ਹੇ ਦੇ ਵਰ੍ਹੇ ਉਹਨਾਂ ਦੀਆਂ ਤਨਖਾਹਾਂ ਵੀ ਵਧਾਉਂਦਾ ਸੀ ਕਿਉਂਕਿ ਹੰਕਾਰ ਨਾਲ ਉਹ ਭਰਿਆ ਹੋਇਆ ਸੀ ਤੇ ਨਾਮ ਉਸ ਨੂੰ ਚੇਤੇ ਨਹੀਂ ਸੀ ਜਦੋਂ ਰੱਬ ਦੀ ਦਰਗਾਹ ਤੇ ਪਹੁੰਚੇ ਤਾਂ ਕਈ ਤਰੀਕਿਆਂ ਨਾਲ ਇਹਨਾਂ ਨੂੰ ਡਰਾਇਆ ਗਿਆ ਤੇ ਫਿਰ ਉਹਦੋਂ ਰੱਬ ਤੇ ਚੇਤੇ ਆਉਣਾ ਹੀ ਸੀ ਨਾ।

ਸਿਮਰਿ ਸਿਮਰਿ ਸੁਖੁ ਪਾਵਉ॥
ਸਿਮਰਉ ਸਿਮਰਿ ਸਿਮਰਿ ਸੁਖੁ ਪਾਵਉ॥

ਜਿਸ ਵੇਲੇ ਸਿਕੰਦਰ ਨੂੰ ਦਰਗਾਹ ਤੋਂ ਸੁਨੇਹਾ ਆ ਗਿਆ ਨਾ ਕਿ ਇਸ ਨੂੰ ਲੈ ਆਵੋ

ਤਾਂ ਉਹਦੋਂ ਉਸ ਨੂੰ ਇਹ ਅਹਿਸਾਸ ਹੋਇਆ ਕਿ ਮੈਂ ਜੋ ਕੁਝ ਵੀ ਅਤਿਆਚਾਰ ਜ਼ੁਲਮ ਇਹਨਾਂ ਭੈਣ ਭਰਾ ਰਿਸ਼ਤੇਦਾਰਾਂ ਵਾਸਤੇ ਕੀਤੇ। ਇਹ ਸਭ ਮੇਰੇ ਤੋਂ ਦੂਰ ਹੁੰਦੇ ਜਾ ਰਹੇ ਨੇ। ਇਹਨਾਂ ਵਾਸਤੇ ਤਾਂ ਮੈਂ ਸਾਰੀ ਧਰਤੀ ਖ਼ੂਨ ਨਾਲ ਰੰਗ ਦਿੱਤੀ ਤੇ ਇਹਨਾਂ ਹੀ ਮੇਰਾ ਸਾਥ ਛੱਡ ਦਿੱਤਾ। ਬਲਕਿ ਸਿਕੰਦਰ ਇਹ ਗੱਲ ਭੁੱਲ ਗਿਆ ਸੀ ਕਿ ਸੰਸਾਰ ਤੇ ਆਉਣਾ ਵੀ ਇਕੱਲਿਆਂ ਹੀ ਹੁੰਦਾ ਹੈ ਤੇ ਵਾਪਿਸ ਜਾਣਾ ਵੀ ਇਕੱਲਿਆਂ ਹੀ ਹੁੰਦਾ ਹੈ।

*"ਸਭ ਅਮੀਰੋ, ਸਭ ਵਜ਼ੀਰੋ, ਸਭ ਬੇਗਮੋ ਸੇ ਯੂ ਕਹਾ*
*ਹੈ ਕੋਈ ਬਚਾਣੇ ਕੇ ਲੀਏ ਮੁਝ ਕੋ ਅਹਲੇ ਵਫ਼ਾ*

ਸਾਰੇ ਅਮੀਰ ਵੀ ਇਕੱਠੇ ਕਰ ਲਏ ਸਿਕੰਦਰ ਨੇ ਤੇ ਸਾਰੇ ਵਜ਼ੀਰ ਵੀ। ਔਰ ਨਾਲ ਆਪਣੀਆਂ ਸਾਰੀਆਂ ਬੇਗਮਾਂ ਨੂੰ ਵੀ ਬੁਲਾ ਲਿਆ ਤੇ ਪੁੱਛਿਆ ਕੀ ਤੁਹਾਡੇ ਵਿਚੋਂ ਕੋਈ ਐਸਾ ਕੋਈ ਵਫ਼ਾਦਾਰ ਹੈ, ਜਿਹੜਾ ਮੇਰੀ ਥਾਂ ਮਰ ਜਾਏ ਤੇ ਮੈਂ ਵਾਪਿਸ ਜੀਉਂਦਾ ਹੋ ਜਾਵਾਂ। ਅਮੀਰ ਕਹਿਣ ਲੱਗੇ ਕਿ ਤੇਰੇ ਥਾਂ ਕਿਸੇ ਨਾ ਕਿਸੇ ਤੇ ਬੈਠਣਾ ਹੀ ਹੈ ਤੇ ਅਸੀਂ ਤੇਰੀ ਥਾਂ ਬੈਠ ਜਾਵਾਂਗੇ। ਔਰ ਸਾਰੀ ਅਮੀਰੀ ਸੰਭਾਲ ਲਵਾਂਗੇ। ਔਰ ਇਹੋ ਗੱਲ ਵਜ਼ੀਰ ਵੀ ਕਹਿਣ ਲੱਗੇ ਕਿ ਤੇਰੇ ਤੋਂ ਬਾਅਦ ਵੀ ਤੇ ਕਿਸੇ ਨੇ ਤਖ਼ਤ ਸੰਭਾਲਣਾ ਹੀ ਹੈ ਨਾ, ਅਸੀਂ ਉਸਦੀ ਵਜ਼ੀਰੀ ਸੰਭਾਲ ਲਵਾਂਗੇ। ਇਸੇ ਤਰ੍ਹਾਂ ਉਹ ਬੇਗਮਾਂ ਵੀ ਕਹਿਣ ਲੱਗ ਪਈਆਂ ਕਿ ਇਹ ਸੌਦਾ ਸਾਨੂੰ ਮਨਜ਼ੂਰ ਨਹੀਂ। ਮੌਤ ਤੇਰੀ ਆਈ ਹੈ ਤੇ ਮਰ ਅਸੀਂ ਜਾਈਏ। ਇਹ ਕਿਸ ਕਿਤਾਬ ਵਿਚ ਲਿਖਿਆ ਹੈ। ਜਿਸ ਵੇਲੇ ਸਾਰੇ ਅਮੀਰਾਂ, ਕਬੀਲਾ, ਕੁਟੰਬ ਵਾਲਿਆਂ ਨੇ ਜਵਾਬ ਦਿੱਤਾ ਤਾਂ ਉਸ ਨੇ ਸਾਰੇ ਯੂਨਾਨ ਦੇ ਵੈਦਾਂ ਤੇ ਹਕੀਮਾਂ ਨੂੰ ਬੁਲਾਅ ਲਿਆ ਤੇ ਕਿਹਾ ਕਿ ਹੈ ਕੋਈ ਐਸੀ ਗੋਲੀ, ਜਿਸ ਨੂੰ ਖਾ ਕੇ ਮੌਤ ਸਾਡੇ ਨੇੜੇ ਹੀ ਨਾ ਆਏ। ਉਹਨਾਂ ਸਾਰੇ ਵੈਦਾਂ ਤੇ ਹਕੀਮਾਂ ਵਿਚੋਂ ਇਕ ਦਾਨਾ ਤੇ ਸਿਆਣਾ ਬੋਲਿਆ ਸਿਕੰਦਰ ਮੌਤ ਦੇ ਸਾਹਮਣੇ ਕੋਈ ਨਹੀਂ ਟਿਕਿਆ। ਇਕ ਨਾ ਇਕ ਦਿਨ ਤੈਨੂੰ ਇਥੋਂ ਜਾਣਾ ਹੀ ਪੈਣਾ ਹੈ। ਜਦੋਂ ਆਖ਼ਰੀ ਦਮ ਸੀ ਸਿਕੰਦਰ ਦਾ ਤਾਂ ਉਸ ਨੇ ਕਿਹਾ,

*ਢੇਰ ਦੌਲਤ ਕੇ ਲਗਾ ਕਰ,*
*ਹਾਥ ਮੇ ਲੇਕਰ ਯੂ ਕਹਾ।*
*ਤੂੰ ਭੀ ਮੁਝ ਕੋ ਛੋੜਤੀ ਹੈ*
*ਅਬ ਤੋ ਮੈਂ ਤਨਹਾ ਚਲਾ।*

ਸਿਕੰਦਰ ਨੇ ਕਿਹਾ ਕਿ ਐ ਦੌਲਤ! ਮੈਂ ਲੋਕਾਂ ਦੇ ਬੱਚੇ ਮਾਰ ਕੇ, ਮੈਂ ਲੋਕਾਂ ਦੇ ਨਿਆਣੇ ਮਾਰ ਕੇ, ਸੁੰਦਰੀਆਂ ਦੇ ਸੁਹਾਗ ਮਾਰ ਕੇ, ਭੈਣਾਂ ਦੇ ਵੀਰ ਮਾਰ ਕੇ ਤੈਨੂੰ ਜਮ੍ਹਾਂ ਕੀਤਾ ਸੀ ਪਰ ਤੂੰ ਵੀ ਮੇਰਾ ਸਾਥ ਛੱਡ ਰਹੀ ਹੈਂ, ਤੇ ਮੈਨੂੰ ਇਕੱਲਿਆਂ ਹੀ ਜਾਣਾ ਪੈਣਾ ਹੈ।

ਔਰ ਜਾਂਦਿਆਂ-ਜਾਂਦਿਆਂ ਇਹ ਗੱਲ ਕਹਿ ਗਿਆ ਕਿ ਮੇਰਾ ਜ਼ਨਾਜਾ ਗੱਲੀ ਫੇਰਿਓ ਤੇ ਮੇਰੇ ਹੱਥ ਕਫ਼ਨ ਵਿਚੋਂ ਬਾਹਰ ਰਖਿਓ ਤੇ ਹੱਥ ਵੀ ਖੁੱਲ੍ਹੇ ਰੱਖਣਾ ਤਾਂਕਿ ਲੋਕਾਂ ਨੂੰ ਪਤਾ ਚੱਲੇ ਕਿ ਖ਼ਰਬਾਂ ਰੁਪਇਆਂ ਦਾ ਮਾਲਿਕ ਜਾਂਦਾ ਹੋਇਆ ਕੁਝ ਵੀ ਨਾਲ ਨਹੀਂ ਲੈ ਕੇ ਗਿਆ, ਬਲਕਿ ਖਾਲੀ ਹੱਥੀਂ ਗਿਆ ਹੈ। ਜਿਸ ਮਾਂ ਦੇ ਦਿਲ ਦਾ ਇਹ ਟੁੱਕੜਾ ਸੀ, ਉਸ ਦਾ ਦਿਲ ਰੋਣ ਲੱਗ ਪਿਆ ਤੇ ਸਿਆਪੇ ਵੀ ਕਰਨ ਲੱਗ ਪਈ। ਔਰ ਸਾਰੇ ਲੋਕਾਂ ਨੂੰ ਪੁੱਛਣ ਲੱਗੀ ਕਿ ਲੋਕੋ, ਕਿਥੇ ਹੈ ਮੇਰਾ ਸਿਕੰਦਰ ! ਤੁਸੀਂ ਹੀ ਮੇਰੇ ਸਿਕੰਦਰ ਨੂੰ ਲੈ ਕੇ ਗਏ ਸੀ। ਮੈਨੂੰ ਦੱਸੋ ਉਸ ਨੂੰ ਕਿਥੇ ਛੱਡ ਆਏ ਹੋ ? ਕੋਈ ਐਸਾ ਨਹੀਂ ਹੈ, ਜਿਹੜਾ ਮੈਨੂੰ ਮੇਰੇ ਸਿਕੰਦਰ ਨਾਲ ਮਿਲਵਾ ਦੇਵੇ ਮੈਂ ਉਸ ਨਾਲ ਦੋ ਗੱਲਾਂ ਕਰਨੀਆਂ ਹਨ। ਕੋਈ ਤੇ ਮੈਨੂੰ ਉਸ ਦਾ ਮੁਖੜਾ ਵਿਖਾ ਦੇ। ਰੋ ਰੋ ਕੇ ਕਮਲੀ ਹੋ ਗਈ ਮਾਈ ਤੇ ਕਿਸੇ ਨੇ ਉਸ ਨੂੰ ਕਿਹਾ, ਮਾਂ। ਰੋ ਨਾ ਕਬਰਾਂ ਵਿਚ ਚਲੀ ਜਾ, ਜਿਹੜੀ ਸਭ ਤੋਂ ਜ਼ਿਆਦਾ ਤਾਜ਼ੀ ਕਬਰ ਹੋਵੇਗੀ। ਉਹੋ ਤੇਰੇ ਪੁੱਤਰ ਦੀ ਹੋਵੇਗੀ। ਉਥੇ ਜਾ ਕੇ ਆਵਾਜ਼ ਮਾਰ ਕੇ ਪੁੱਛ ਲਈਂ। ਜੇਕਰ ਕੋਈ ਜਵਾਬ ਦੇਵੇਗਾ ਤੇ ਠੀਕ ਹੈ। ਮਾਤਾ ਕਬਰ ਵਿਚ ਚੱਲੀ ਗਈ ਤੇ ਉਥੇ ਉਸ ਦੀ ਕਬਰ ਦੇ ਕੋਲ ਜਾ ਕੇ ਰੋਣ ਲੱਗੀ ਤੇ ਕਹਿਣ ਲੱਗੀ ਓਏ ਸਿਕੰਦਰਾਂ ! ਤੂੰ ਮੇਰੇ ਬਿਨਾਂ ਘੜੀ ਨਾ ਰਹਿ ਸਕਦਾ ਸੀ ਤੇ ਮੈਨੂੰ ਵੀ ਤੇਰੇ ਤੋਂ ਬਿਨਾਂ ਇਹ ਸਭ ਜਹਾਨ ਉਜੜਿਆ ਹੋਇਆ ਲੱਗਦਾ ਹੈ। ਰੋਂਦੀ ਹੋਈ ਮਾਈ ਦੇ ਕੰਨਾਂ ਵਿਚ ਆਵਾਜ਼ ਪਈ ਕਿ ਇਥੇ ਕਈ ਸਿਕੰਦਰ ਆਏ ਤੇ ਕਈ ਚੱਲੇ ਗਏ।



*ਰੋਵੇ ਮਾਂ ਸਿਕੰਦਰ ਸ਼ਾਹ ਦੀ,*
*ਕਰ ਕੇ ਇਕੱਠਾ ਵਿਹੜੇ ਨੂੰ।*
*ਉਹ ਕਬਰਾਂ ਦੇ ਵਿਚ ਕਰੇ ਸਿਆਪਾ,*

ਕਿਉਂਕਿ,

*ਪੁੱਤਰ ਦਾ ਦੁੱਖ ਜਰਿਆ ਨਾ ਗਿਆ।*
*ਅਰਸ਼ੋਂ ਇਕ ਆਵਾਜ਼ ਆਈ.....*

ਅਸਮਾਨ ਤੋਂ ਉਸ ਨੂੰ ਆਵਾਜ਼ ਆਈ ਕਿ ਕਿਸ ਨੂੰ ਰੋਂਦੀ ਪਈ ਹੈਂ ? ਕਹਿਣ ਲੱਗੀ ਕਿ ਮੈਂ ਆਪਣੇ ਪੁੱਤਰ ਸਿਕੰਦਰ ਨੂੰ ਰੋਂਦੀ ਪਈ ਹਾਂ। ਫਿਰ ਅਸਮਾਨ ਤੋਂ ਆਵਾਜ਼ ਆਈ ਕਿ ਇਥੇ ਤਾਂ ਕਈ ਸਿਕੰਦਰ ਆਏ ਤੇ ਕਈ ਚੱਲੇ ਗਏ।

ਔਰ ਸਾਹਿਬ ਸ੍ਰੀ ਗੁਰੂ ਗ੍ਰੰਥ ਜੀ ਤਾਂ ਇਹ ਗੱਲ ਕਹਿੰਦੇ ਹਨ-

*ਸਭਨਾ ਮਰਣਾ ਆਇਆ ਵੇਛੋੜਾ ਸਭਨਾਹ॥*

ਪੁਛਹੁ ਜਾਇ ਸਿਆਣਿਆ ਆਗੈ ਮਿਲਣੁ ਕਿਨਾਹ॥
ਜਿਨ ਮੇਰਾ ਸਾਹਿਬੁ ਵੀਸਰੈ ਵਡੜੀ ਵੇਦਨ ਤਿਨਾਹ॥੧॥

(ਅੰਗ ੫੯੫)

ਧਰਤੀ ਉਪਰਿ ਕੋਟ ਗੜ੍ਹ ਕੇਤੀ ਗਈ ਵਜਾਇ॥

(ਅੰਗ ੫੯੧)

ਹੇ ਮਨਾਂ ! ਜੇ ਤੈਨੂੰ ਪਤਾ ਹੋਵੇ ਕਿ ਅੱਗੇ ਸੂਲਾਂ ਚੁਭਣੀਆਂ ਹਨ ਫਿਰ ਤੂੰ ਵਿਕਾਰਾਂ ਨੂੰ ਮਿੱਠਾ ਜਾਣ ਕੇ ਕਿਉਂ ਭੋਗੇ ? ਫਿਰ ਤੂੰ ਵਿਕਾਰਾਂ ਨੂੰ ਮਿੱਠਾ ਜਾਣ ਕੇ ਕਿਉਂ ਅੰਗੀਕਾਰ ਕਰੇਂ। ਔਰ ਤੂੰ ਇਹ ਜ਼ਹਿਰ ਦੇ ਪਕੌੜਿਆਂ ਨਾਲ ਕਿਉਂ ਖੇਡੇਂ ਤੇ ਇਹਨਾਂ ਨੂੰ ਕਿਉਂ ਖਾਵੇਂ ? ਜੇ ਤਾਂ ਤੇਰੇ ਪੱਲੇ ਗੁਣ ਹੈ ਨੇ ਤਾਂ ਬਖ਼ਸ਼ਿਸ਼ ਹੋ ਜਾਵੇਗੀ, ਨਹੀਂ ਤਾਂ ਤੈਨੂੰ ਮਾਰ-ਮਾਰ ਕੇ ਨਰਕਾਂ ਦੇ ਵਿਚ ਧਕੇਲ ਦੇਣਗੇ। ਔਰ ਫਿਰ ਤੇਰੀ ਸਿਫ਼ਾਰਸ ਕੋਈ ਨਹੀਂ ਕਰੇਗਾ, ਐ ਮਨੁੱਖ! ਜੇ ਇੰਨੇ ਵੱਡੇ ਸਿਕੰਦਰ ਨੂੰ ਕਿਸੇ ਨੇ ਨਹੀਂ ਬਖ਼ਸ਼ਿਆ ਤੇ ਤੂੰ ਕੀ ਚੀਜ਼ ਹੈਂ ? ਉਸ ਵਾਹਿਗੁਰੂ ਦੇ ਅੱਗੇ। ਉਹ ਬੇਅੰਤ ਮੁਲਕਾਂ ਦਾ ਮਾਲਿਕ ਬੇਅੰਤ ਖ਼ਜ਼ਾਨਿਆਂ ਦਾ ਮਾਲਿਕ ਰੋਂਦਾ ਹੋਇਆ ਇਸ ਧਰਤੀ ਤੋਂ ਗਿਆ, ਕਿਉਂਕਿ ਕਿਸੇ ਨੇ ਵੀ ਉਸ ਦਾ ਸਾਥ ਨਹੀਂ ਦਿੱਤਾ। ਜਿਹੜੇ-ਜਿਹੜੇ ਉਸ ਦੇ ਰਿਸ਼ਤੇ ਵਿਚ ਆਉਂਦੇ ਸਨ, ਕਿਸੇ ਨੇ ਵੀ ਉਸ ਦਾ ਸਾਥ ਨਹੀਂ ਦਿੱਤਾ ਕਿਉਂਕਿ ਜਿਹੜੀ ਚੀਜ਼ ਇਨਸਾਨ ਦੀ ਆਪਣੀ ਹੈ ਅਸਲੀਅਤ ਵਿਚ, ਉਸ ਨੂੰ ਇਹ ਅਪਣਾਉਣਾ ਨਹੀਂ ਚਾਹੁੰਦਾ। ਉਸ ਤੋਂ ਇਹ ਦੂਰ ਭੱਜਦਾ ਹੈ ਤੇ ਜਿਹੜੀ ਚੀਜ਼ ਇਸ ਦੀ ਆਪਣੀ ਨਹੀਂ ਹੈ, ਉਸ ਨੂੰ ਇਹ ਬਹੁਤ ਸੰਭਾਲ ਕੇ ਰੱਖਦਾ ਹੈ ਤੇ ਉਸਦੀ ਸੰਭਾਲ ਵੀ ਬਹੁਤ ਕਰਦਾ ਹੈ। ਜ਼ਿੰਦਗੀ ਨੇ ਸਦਾ ਨਹੀਂ ਰਹਿਣਾ। ਇਸ ਜਵਾਨੀ ਤੇ ਇਸ ਹੁਸਨ ਨੇ ਵੀ ਸਦਾ ਨਹੀਂ ਰਹਿਣਾ। ਇਕ ਨਾ ਇਕ ਦਿਨ ਇਸ ਨੂੰ ਮੌਤ ਦਾ ਸਾਹਮਣਾ ਕਰਨਾ ਹੀ ਪੈਣਾ ਹੈ। ਜੇਕਰ ਇਹ ਮਨੁੱਖ ਇਸ ਧਰਤੀ ਤੇ ਆਇਆ ਹੈ ਤਾਂ ਸਮੇਂ ਮੁਤਾਬਿਕ ਇਸ ਨੂੰ ਇਥੋਂ ਜਾਣਾ ਵੀ ਪੈਣਾ ਹੈ।

ਗਿਆਨੀ ਜੀ ਕਹਿੰਦੇ ਹਨ ਮੈਂ ਜਦੋਂ ਕਬੀਰ ਸਾਹਿਬ ਜੀ ਦੇ ਜੀਵਨ ਵੱਲ ਵੇਖਦਾ ਹਾਂ ਤਾਂ ਮੈਨੂੰ ਬਹੁਤ ਹੈਰਾਨੀ ਹੁੰਦੀ ਹੈ। ਨਾ ਤੇ ਉਹਨਾਂ ਦੀ ਕੋਈ ਜ਼ਮੀਨ, ਨਾ ਉਹਨਾਂ ਦਾ ਘਰ ਤੇ ਮੌਤ ਨੂੰ ਵੇਖ ਕੇ ਉਹ ਡਰਦੇ ਵੀ ਨਹੀਂ। ਉਹ ਤਾਂ ਇਹ ਗੱਲ ਕਹਿੰਦੇ ਨੇ,

ਕਬੀਰ ਮੁਹਿ ਮਰਨੇ ਕਾ ਚਾਉ ਹੈ
ਮਰਉ ਤ ਹਰਿ ਕੈ ਦੁਆਰ॥

(ਅੰਗ ੧੩੬੭)

ਕਬੀਰ ਜੀ ਦੇ ਬਚਨ ਹਨ ਕਿ ਮੈਨੂੰ ਮਰਨ ਦਾ ਚਾਉ ਹੈ ਪਰ ਮੈਂ ਗੁਰੂ ਕੇ ਦੁਆਰ ਮਰਨਾ

ਚਾਹੁੰਦਾ ਹਾਂ। ਉਹਨਾਂ ਦੇ ਦੁਆਰੇ ਤੇ ਮਰ ਗਿਆ ਤਾਂ ਕਦੇ ਨਾ ਕਦੇ ਲੰਘਦੇ ਟੱਪਦੇ ਪੁਛਣਗੇ ਹੀ ਨਾ ਕਿ ਮੇਰੇ ਦੁਆਰੇ ਤੇ ਕੌਣ ਪਿਆ ਹੋਇਆ ਹੈ ? ਫਿਰ ਉਹਨਾਂ ਦੇ ਚਰਨ ਮੈਨੂੰ ਛੂਹ ਜਾਣਗੇ ਤੇ ਉਹਨਾਂ ਦੀ ਆਵਾਜ਼ ਮੇਰੇ ਕੰਨਾਂ ਵਿਚ ਪੈ ਜਾਵੇਗੀ। ਅੰਤ ਵੇਲੇ ਉਹਨਾਂ ਦੇ ਦਰਸ਼ਨ ਹੋ ਜਾਣਗੇ ਤੇ ਮੇਰਾ ਲੋਕ ਸੁਖੀਆ ਤੇ ਪਰਲੋਕ ਸੁਹੇਲਾ ਹੋ ਜਾਏਗਾ। ਇਸ ਲਈ ਨਾਮ ਜਪਿਆ ਹੋਇਆ ਕਬੀਰ ਅੱਜ ਤੱਕ ਅਮਰ ਹੈ।

ਇਸ ਲਈ ਜਿੰਨੇ ਗੁਰੂ ਕੇ ਸਿੱਖ ਹੋ, ਬਾਣੀ ਦਾ ਅੰਮ੍ਰਿਤ ਪੀਓ ਕਿਉਂਕਿ ਬਾਪੂ ਨੇ ਹੋਕਾ ਦਿੱਤਾ ਹੈ,

*ਸਿਮਰਿ ਸਿਮਰਿ ਸੁਖੁ ਪਾਵਉ॥*
*ਸਿਮਰਉ ਸਿਮਰਿ ਸਿਮਰਿ ਸੁਖੁ ਪਾਵਉ॥*

ਗੁਰੂ ਗ੍ਰੰਥ ਸਾਹਿਬ ਜੀ ਕਹਿੰਦੇ ਨੇ ਭਾਵੇਂ ਰਾਵਣ ਨੇ ਆਪਣੇ ਸੋਨੇ ਦੇ ਮਹਿਲ ਬਣਾਏ ਸੀ। ਕਈ ਵਜ਼ੀਰ ਕਈ ਦਰਬਾਰੀ, ਕਈ ਰਾਣੀਆਂ ਉਸ ਨੇ ਰੱਖੀਆਂ ਸਨ ਪਰ ਉਹ ਵੀ ਇਕ ਦਿਨ ਸਭ ਇਥੇ ਹੀ ਛੱਡ ਕੇ ਚਲਾ ਗਿਆ ਹੈ। ਕੋਈ ਵੀ ਜੀਅ ਤੇ ਕੋਈ ਵੀ ਚੀਜ਼ ਨੇ ਉਸ ਦਾ ਸਾਥ ਨਹੀਂ ਦਿੱਤਾ। ਇਹ ਇਸ ਲਈ ਕਿਉਂਕਿ ਜਿਹੜਾ ਇਸ ਧਰਤੀ ਤੇ ਆਇਆ ਹੈ, ਉਸ ਨੇ ਇਕ ਨਾ ਇਕ ਦਿਨ ਜਾਣਾ ਹੀ ਹੈ। ਜੋ ਵਾਹਿਗੁਰੂ ਨੇ ਇਨਸਾਨ ਦੀ ਕਿਸਮਤ ਵਿਚ ਜੋ ਘੜੀ ਲਿਖ ਦਿੱਤੀ ਹੈ, ਉਹ ਹੋਣੀ ਹੀ ਹੈ ਕਿਉਂਕਿ ਜੋ ਵਾਹਿਗੁਰੂ ਨੇ ਲਿਖਿਆ ਹੈ, ਉਹ ਅਟੱਲ ਹੀ ਹੋਣਾ ਹੈ।

ਸੋ ਗੁਰਸਿੱਖੋ ! ਆਪਣਾ ਆਪ ਸਭ ਕੁਝ ਗੁਰੂ ਅੱਗੇ ਭੇਟ ਕਰ ਦਿਓ ਕਿਉਂਕਿ ਜੋ ਕੁਝ ਵੀ ਉਹਨਾਂ ਨੇ ਤੁਹਾਨੂੰ ਦਿੱਤਾ ਹੈ, ਇਹ ਸਭ ਗੁਰੂ ਦਾ ਦਿੱਤਾ ਹੋਇਆ ਹੈ। ਤੁਸੀਂ ਆਪਣੀ ਮਰਜ਼ੀ ਨਾਲ ਭਾਵੇਂ ਜੋ ਮਰਜ਼ੀ ਕਰ ਲਉ ਪਰ ਇਹ ਸਭ ਕੁਝ ਗੁਰੂ ਦੀ ਮਰਜ਼ੀ ਅਨੁਸਾਰ ਹੀ ਹੋ ਰਿਹਾ ਹੈ। ਸਿਆਣੇ ਤੋਂ ਸਿਆਣਾ ਮਨੁੱਖ ਵੀ ਇਹ ਗੱਲ ਕਹਿੰਦਾ ਹੈ ਕਿ ਮੈਂ ਜੋ ਕੁਝ ਵੀ ਕਰ ਰਿਹਾ ਹਾਂ ਆਪਣੀ ਅਕਲ ਨਾਲ ਕਰ ਰਿਹਾ ਹਾਂ ਪਰ ਸ਼ਾਇਦ ਉਹ ਇਹ ਗੱਲ ਭੁੱਲ ਜਾਂਦਾ ਹੈ ਕਿ ਮੈਂ ਜੋ ਕੁਝ ਵੀ ਕਰ ਰਿਹਾ ਹਾਂ, ਇਹ ਗੁਰੂ ਮੇਰੇ ਕੋਲੋਂ ਕਰਵਾ ਰਿਹਾ ਹੈ। ਇਸ ਲਈ ਸਾਧ-ਸੰਗਤ ਜੀ, ਆਪਣਾ ਸਭ ਕੁਝ ਗੁਰੂ ਅੱਗੇ ਅਰਪਣ ਕਰ ਦਿਓ। ਕਿਉਂਕਿ ਗੁਰੂ ਦੇ ਨਾਮ ਤੋਂ ਬਿਨਾਂ ਕਿਸੇ ਵੀ ਸੁਖ ਦੀ ਪ੍ਰਾਪਤੀ ਨਹੀਂ ਹੋ ਸਕਦੀ। ਔਰ ਸੁਖ ਦਾ ਅਸਥਾਨ ਵੀ ਨਾਮ ਕਾ ਸਿਮਰਨ ਹੈ। ਇਸ ਲਈ ਆਪਣੀ ਜ਼ਿੰਦਗੀ ਵਿਚ ਉਹ ਪੰਜੋਂ ਚੀਜ਼ਾਂ ਹਾਸਿਲ ਕਰੋ, ਜਿਨ੍ਹਾਂ ਨਾਲ ਸੁਖ ਦੀ ਪ੍ਰਾਪਤੀ ਹੋ ਸਕੇ।



# ਆਦਮੀ ਕਿਸ ਨੂੰ ਕਹਿੰਦੇ ਹਨ

ਗੁਰੂ ਕੀ ਪਰਮ ਸਤਿਕਾਰ ਯੋਗ ਸਾਧ-ਸੰਗਤ ਜੀ ! ਆਪ ਬਹੁਤ ਭਾਗਾਂ ਵਾਲੇ ਹੋ ਜੋ ਕਿ ਗੁਰੂ ਕੀ ਸੰਗਤ ਨਾਲ ਜੁੜੇ ਹੋਏ ਹੋ। ਅੱਜ ਸਾਨੂੰ ਗੁਰੂ ਜੀ ਨੇ ਇਹ ਦੱਸਣਾ ਕੀਤਾ ਹੈ ਕਿ ਸਾਡੇ ਦੁੱਖਾਂ ਦੀ ਜਵਾਲਾ ਪ੍ਰਜੁਲਿਤ ਹੋਈ ਹੈ। ਕਿਉਂ ? ਕਿਉਂਕਿ ਅਸੀਂ ਸਭ ਗੁਰੂ ਦੇ ਸੇਵਕ ਨਹੀਂ ਬਣ ਸਕੇ। ਬਲਕਿ ਸਾਹਿਬਾਂ ਦਾ ਤੇ ਸਾਨੂੰ ਇਹ ਹੁਕਮ ਹੈ :

*ਗੁਰ ਸੇਵਾ ਤੇ ਸਭ ਕੁਲ ਉਧਾਰੈ॥*

(ਅੰਗ ੪੨੩)

ਇਨ੍ਹਾਂ ਪੰਕਤੀਆਂ ਦੇ ਅਰਥ ਹਨ ਕਿ ਅਸੀਂ ਗੁਰੂ ਦੇ ਘਰ ਵਿਚ ਜਮ ਪਏ। ਗੁਰੂ ਦੇ ਪੁੱਤਰ ਬਣ ਕੇ ਜਮ ਪਏ। ਲੇਕਿਨ ਦੁਹਾਈ ਰੱਬ ਦੀ ਉਸ ਵਾਸਤੇ, ਜੇਕਰ ਉਸ ਨੇ ਗੁਰੂ ਦੀ ਸੇਵਾ ਨਹੀਂ ਨਾ ਕੀਤੀ ਤਾਂ ਉਸ ਨੂੰ ਆਪਣੀ ਜ਼ਿੰਦਗੀ ਵਿਚ ਕਦੇ ਸੁੱਖ ਨਹੀਂ ਪ੍ਰਾਪਤ ਹੋ ਸਕਦਾ।



ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ਜਿਨ੍ਹਾਂ ਨੇ ਗੁਰੂ ਗ੍ਰੰਥ ਸਾਹਿਬ ਜੀ ਦਾ 1430 ਪੰਨਾ ਲਿਖਿਆ ਹੈ। ਜਿਨ੍ਹਾਂ ਨੇ ਸਭ ਹਿੰਦੂ ਮੁਸਲਮਾਨਾਂ ਨੂੰ ਇਕੱਠਿਆਂ ਕੀਤਾ ਹੈ। ਉਹਨਾਂ ਨੇ ਹੋਰ ਦੁਨੀਆਂ ਦਾ ਭਲਾ ਕਰਨ ਵਾਸਤੇ ਸੰਸਾਰ ਦਾ ਚੱਕਰ ਫਿਰ ਤੋਂ ਆਰੰਭਿਆ। ਆਪਣੇ ਚਰਨਾਂ ਨਾਲ ਸਾਰੀ ਧਰਤੀ ਨੂੰ ਨਿਹਾਲ ਕੀਤਾ। ਉਹ ਬਾਣੀ ਗਾਉਂਦੇ ਰਹੇ ਪਰ ਪੜਾਅ ਕਰਦੇ ਰਹੇ। ਸਾਰੀਆਂ ਸੰਗਤਾਂ ਆਉਂਦੀਆਂ ਰਹੀਆਂ ਤੇ ਬਾਣੀ ਦਾ ਅੰਮ੍ਰਿਤ ਵੀ ਵਰਸਦਾ ਰਿਹਾ ਤੇ ਉਸ ਬਾਣੀ ਨੂੰ ਸੁਣ ਕੇ ਸੰਗਤਾਂ ਤ੍ਰਿਪਤ ਵੀ ਹੁੰਦੀਆਂ ਰਹੀਆਂ। ਇਸ ਤੋਂ ਇਲਾਵਾ ਰੋਗੀ ਤੰਦਰੁਸਤ ਹੋਣ ਲੱਗੇ ਤੇ ਭਟਕਣ ਵਾਲੇ ਸੁੱਖ ਦਾ ਸਾਹ ਲੈਣ ਲੱਗੇ ਪਰ ਸਰਕਾਰ ਧਰਤੀ ਦਾ ਚੱਕਰ ਕੱਟਦੇ ਰਹੇ ਤੇ ਚੱਕਰ ਕਰਦਿਆਂ-ਕਰਦਿਆਂ ਸ੍ਰੀ ਗੋਇੰਦਵਾਲ ਸਾਹਿਬ ਦੀ ਧਰਤੀ ਤੇ ਆ ਗਏ। ਜਿਥੇ ਆਪ ਨੇ ਆਪਣਾ ਬਚਪਨ ਗੁਜ਼ਾਰਿਆ ਸੀ। ਇਥੇ ਵੀ ਬੜਾ ਭਾਰਾ ਦਰਬਾਰ ਇਕੱਤ੍ਰ ਹੋਇਆ। ਸਾਹਿਬਾਂ ਦੀ ਖ਼ਬਰ ਸੁਣਦਿਆਂ ਹੀ ਸੰਗਤਾਂ ਕਿੰਨੀ ਕਿੰਨੀ ਮੀਲ ਦੂਰ ਤੋਂ ਇਥੇ ਆ ਪਹੁੰਚੀਆਂ। ਕੀਰਤਨ ਹੋ ਰਿਹਾ ਸੀ, ਸਰੋਤੇ ਅੰਮ੍ਰਿਤ ਨਾਲ ਭਰੇ ਪਿਆਲੇ ਬਾਣੀ ਦੇ ਪੀ ਰਹੇ ਸਨ। ਕਿਸੇ ਵੀ ਤਰ੍ਹਾਂ ਦਾ ਰੌਲਾ ਨਹੀਂ ਸੀ। ਸਾਰੇ ਬਾਣੀ ਵਿਚ ਜੁੜੇ ਹੋਏ ਸਨ। ਔਰ ਕਹਿ ਰਹੇ ਸਨ-

ਕਿਆ ਉਪਮਾ ਤੇਰੀ ਆਖੀ ਜਾਇ॥
ਤੇਰੀ ਆਖੀ ਜਾਇ ਕਿਆ ਉਪਮਾ॥
ਤੂੰ ਸਰਬ ਪੂਰ ਰਿਹਾ ਲਿਵ ਲਾਇ॥
ਤੇਰੇ ਗੁਣ ਬਹੁਤੇ ਮੈ ਏਕੁ ਨ ਜਾਤਾ॥
ਕਿਆ ਉਪਮਾ ਤੇਰੀ ਆਖੀ ਜਾਇ॥

(ਅੰਗ ੧੦੪੯)

ਤੇਰੇ ਕਵਨ ਕਵਨ ਗੁਣ ਕਹਿ ਕਹਿ ਗਾਵਾ
ਤੂ ਸਾਹਿਬ ਗੁਣੀ ਨਿਧਾਨਾ॥

(ਅੰਗ ੭੩੫)

ਕਿਆ ਉਪਮਾ ਤੇਰੀ ਆਖੀ ਜਾਏ॥
ਤੇਰੇ ਗੁਣ ਬਹੁਤੇ..... ॥
ਮਾਤ ਗਰਭ ਮਹਿ ਆਪਨ ਸਿਮਰਨੁ ਦੇ ਤਹ ਤੁਮ ਰਾਖਨਹਾਰੇ॥



(ਅੰਗ ੬੧੩)

ਤੇਰੇ ਗੁਣ ਬਹੁਤੇ॥
ਮਾਤ ਗਰਭ ਦੁਖ ਸਾਗਰੋ ਪਿਆਰੇ॥
ਤਹ ਅਪਣਾ ਨਾਮੁ ਜਪਾਇਆ॥

(ਅੰਗ ੬੪੦)

ਤੇਰੇ ਗੁਣ ਬਹੁਤੇ.....
ਘਰਿ ਬਾਹਰਿ ਤੇਰਾ ਪਰਵਾਸਾ ਤੂ ਜਨ ਕੈ ਹੈ ਸੰਗਿ॥
ਕਰਿ ਕਿਰਪਾ ਪ੍ਰੀਤਮ ਪ੍ਰਭ ਅਪੁਨੇ
ਨਾਮੁ ਜਪਉ ਹਰਿ ਰੰਗਿ॥ ੧॥
ਜਨ ਕਉ ਪ੍ਰਭ ਅਪਨੇ ਕਾ ਤਾਣੁ॥
ਜੋ ਤੂ ਕਰਹਿ ਕਰਾਵਹਿ ਸੁਆਮੀ

(ਅੰਗ ੬੭੭)

ਤੇਰੇ ਗੁਣ ਬਹੁਤੇ..... ॥

ਤੂੰ ਮੇਰਾ ਪਿਤਾ ਤੂੰ ਹੈ ਮੇਰਾ ਮਾਤਾ॥
ਤੂੰ ਮੇਰਾ ਬੰਧਪੁ ਤੂੰ ਮੇਰਾ ਭ੍ਰਾਤਾ॥
ਤੂੰ ਮੇਰਾ ਰਾਖਾ ਸਭਨੀ ਥਾਈ

(ਅੰਗ ੧੦੩)

ਤੇਰੇ ਗੁਣ ਬਹੁਤੇ...... ॥

ਔਰ

ਜਿਸੁ ਤੂੰ ਆਵਹਿ ਚਿਤਿ ਸੋ ਪਰਵਾਣੁ ਜਨੁ॥

(ਅੰਗ ੯੬੦)

ਤੇਰੇ ਕਵਨ ਕਵਨ ਗੁਣ ਕਹਿ ਕਹਿ ਗਾਵਾ
ਤੇਰੇ ਗੁਣ ਬਹੁਤੇ..... ॥

ਸਰਕਾਰ ਪੁੱਛਦੇ ਨੇ ਕਿ ਵੱਡਾ ਗੁਣ ਕਿਹੜਾ ਹੈ ?

ਗੁਣੁ ਏਹੋ ਹੋਰੁ ਨਾਹੀ ਕੋਇ॥
ਨਾ ਕੋ ਹੋਆ ਨਾ ਕੋ ਹੋਇ॥



(ਅੰਗ ੯)

ਜੈਸਾ ਤੂ ਤੈਸਾ ਤੁਹੀ ਕਿਆ ਉਪਮਾ ਦੀਜੈ॥

(ਅੰਗ ੮੫੮)

ਤੁਧੁ ਜੇਵਡੁ ਹੋਇ ਸੁ ਆਖੀਐ ਤੁਧੁ ਜੇਹਾ ਤੂਹੈ ਪੜੀਐ॥

(ਅੰਗ ੩੦੧)

ਤੇਰੇ ਗੁਣ ਬਹੁਤੇ.... ॥

ਸੰਗਤਾਂ ਕੁਝ ਕਹਿ ਰਹੀਆਂ ਸਨ, ਸਰੋਤੇ ਸੁਣ ਰਹੇ ਸਨ। ਸਾਰੇ ਪਾਸੇ ਸ਼ਾਂਤੀ ਸੀ ਤੇ ਸਾਰੇ ਹੀ ਅੰਮ੍ਰਿਤ ਰਸ ਵਿਚ ਡੁੱਬੇ ਹੋਏ ਸਨ। ਉਸੇ ਵੇਲੇ ਉਥੇ ਇਕ ਲੰਗੜਾ ਜਿਹਾ ਆਦਮੀ ਆਇਆ, ਜਿਸ ਨੇ ਆਪਣੀਆਂ ਬਾਹਾਂ ਖੜ੍ਹੀਆਂ ਕੀਤੀਆਂ ਹੋਈਆਂ ਸਨ। ਉਹ ਉਥੇ ਚੀਕਾਂ ਮਾਰਦਾ ਹੋਇਆ, ਵਿਰਲਾਪ ਕਰਦਾ ਹੋਇਆ ਤੇ ਦੁਹਾਈ ਦਿੰਦਾ ਹੋਇਆ ਰੋ ਰਿਹਾ ਸੀ। ਜਿਸ ਰਸਤੇ 'ਚੋਂ ਸੰਗਤਾਂ ਮੱਥਾ ਟੇਕ ਰਹੀਆਂ ਸਨ। ਉਸ ਰਸਤੇ 'ਚੋਂ ਦੌੜਦਾ ਹੋਇਆ ਆ ਕੇ ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਚਰਨਾਂ ਤੇ ਆ ਕੇ ਡਿੱਗ ਪਿਆ। ਚਰਨਾਂ ਤੇ ਆ ਕੇ ਲੇਟ ਗਿਆ। ਔਰ ਉਸ ਦੀਆਂ ਚੀਕਾਂ ਨੇ ਸੰਗਤਾਂ ਦੀਆਂ ਸਮਾਧੀਆਂ ਤੋੜ ਦਿੱਤੀਆਂ। ਉਸ ਦੇ ਹੌਕਿਆਂ ਨੇ ਉਸ

ਦੇ ਰੌਲੇ ਨੇ ਅੰਮ੍ਰਿਤ-ਰਸ ਪੀਣ ਵਾਲਿਆਂ ਦੇ ਰਸ ਵਿਚ ਬੇਰਸ ਪੈਦਾ ਕਰ ਦਿਤਾ।

ਇਹ ਸਭ ਕੁਝ ਸੁਣ ਕੇ ਪੰਜਵੇਂ ਬਾਪੂ ਦੇ ਨੇਤਰ ਖੁੱਲ੍ਹੇ ਪਰ ਗੱਲ ਸੁਣਾਉਂਦਿਆਂ ਹੋਇਆਂ 'ਗਿ: ਮਾਨ ਸਿੰਘ ਜੀ ਝੌਰ' ਕਹਿੰਦੇ ਨੇ ਕਿ ਮੈਂ ਇਕ ਦੋਸਤ ਦੀ ਕਿਤਾਬ ਪੜ੍ਹੀ ਹੈ, ਜਿਸ ਵਿਚ ਇਹ ਲਿਖਿਆ ਹੋਇਆ ਹੈ ਕਿ ਆਦਮੀ ਕਿਸ ਨੂੰ ਕਹਿੰਦੇ ਹਨ ? ਅਰਥਾਤ ਆਦਮੀ ਦੇ ਲੱਛਣ, ਆਦਮੀ ਦੀ ਪਰਿਭਾਸ਼ਾ ਤੇ ਆਦਮੀ ਦੀ ਵਿਆਖਿਆ ਕੀ ਹੈ ? ਉਸ ਆਦਮੀ ਨੇ ਇਸ ਸ਼ਬਦ ਤੇ 250 ਪੰਨਾ ਲਿਖ ਦਿੱਤਾ। ਪਰ ਗਿਆਨੀ ਜੀ ਕਹਿੰਦੇ ਜੇਕਰ ਮੈਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਇਸ ਸ਼ਬਦ ਦਾ ਅਰਥ ਪੜ੍ਹਾਂ ਤਾਂ ਉਸ ਵਿਚ 250 ਪੰਨਾ ਸ਼ਬਦ ਵੀ ਨਹੀਂ ਲਿਖੇ ਵੇਖੇ। ਬਲਕਿ ਥੋੜ੍ਹੇ ਜਿਹੇ ਲਫ਼ਜ਼ਾਂ ਵਿਚ ਹੀ ਸਮਝਾ ਦਿੱਤਾ।

*ਹੁਕਮੁ ਪਛਾਨੈ ਸੁ ਏਕੋ ਜਾਨੈ ਬੰਦਾ ਕਹੀਐ ਸੋਈ॥*

(ਅੰਗ ੧੩੫੦)

ਭਾਵ ਕਿ ਜਿਸ ਇਨਸਾਨ ਨੂੰ ਮਾਲਿਕ ਦਾ ਹੁਕਮ ਪਹਿਚਾਣਨਾ ਆ ਗਿਆ ਕਿ ਤਮਾਮ ਕਾਇਨਾਤ ਦੇ ਅੰਦਰ ਕੀੜਾ ਹੈ, ਮਕੌੜਾ ਹੈ, ਪਰਿੰਦਾ ਹੈ, ਹਵਾ ਹੈ, ਨਮੀ ਹੈ। ਭਾਵ ਕਿ ਜਿਸ ਨੂੰ ਹਰ ਚੀਜ਼ ਦੇ ਅੰਦਰ ਮਾਲਿਕ ਨੂੰ ਪਹਿਚਾਣਨਾ ਆ ਗਿਆ ਨਾ, ਉਹ "ਇਨਸਾਨ" ਹੈ। ਇਸੇ ਤਰ੍ਹਾਂ ਗਿਆਨੀ ਜੀ ਇਕ ਹੋਰ ਵਾਰਤਾਲਾਪ ਸੁਣਾਉਂਦੇ ਨੇ, ਜੋ ਉਹਨਾਂ ਨੇ ਆਪ ਵੇਖੀ ਹੈ। ਉਹ ਦੱਸਦੇ ਹਨ ਕਿ ਅੱਠ ਦਿਨ ਸਾਧ ਆਪਸ ਵਿਚ ਲੜਦੇ ਰਹੇ। ਕੋਈ ਸਾਧ ਆਖਣ ਜੇ ਕੋਈ ਕਰਮ ਕਰੋਗੇ ਤਾਂ ਕੁਝ ਮਿਲੇਗਾ। ਕੋਈ ਆਖੇ ਜੋਗ ਦੀ ਸਾਧਨਾ ਕਰੋ ਤਾਂ ਕੁਝ ਮਿਲੇਗਾ ਪਰ ਇਕ ਉਹਨਾਂ ਵਿਚੋਂ ਚੰਗੇ ਖਾਨਦਾਨ ਦੀ ਲੜਕੀ ਵੀ ਸੀ ਸਾਧੂਆਂ ਵਿਚ। ਉਸ ਦੇ ਕੰਮ ਕਰਨ ਦੇ ਢੰਗ ਤੋਂ ਉਸ ਦੀ ਬੋਲ ਚਾਲ ਤੋਂ ਇਹੋ ਪਤਾ ਚੱਲਦਾ ਸੀ ਕਿ ਕਿਸੇ ਨੇਕ ਕੁਖ 'ਚੋਂ ਉਸ ਨੇ ਜਨਮ ਲਿਆ ਹੈ। ਕਿਸੇ ਨੇਕ ਮਾਂ ਦਾ ਉਸ ਨੇ ਦੁੱਧ ਪੀਤਾ ਹੋਇਆ ਹੈ। ਅੱਠਾਂ ਕੁ ਦਿਨਾਂ ਬਾਅਦ ਉਹ ਵੀ ਬੋਲੀ ਤੇ ਸਾਧੂਆਂ ਕੋਲੋਂ ਪੁੱਛਦੀ ਹੈ ਕਿ ਮੈਂ ਵੀ ਕੁਝ ਬੋਲ ਸਕਦੀ ਹਾਂ ? ਸੰਤਾਂ ਨੇ ਆਖਿਆ ਕਿ ਕਹੋ! ਕਹਿਣ ਲੱਗੀ ਕਿ ਮੈਂ ਸਮਝਦੀ ਹਾਂ ਕਿ ਇਹ ਜਿਤਨੀ ਵੀ ਰਚਨਾ ਹੈ ਉਹ ਨਰ ਤੇ ਮਾਦੇ ਤੋਂ ਹੈ। ਔਰ ਨਰ ਤੇ ਮਾਦੇ ਤੋਂ ਬਿਨਾਂ ਰਚਨਾ ਹੋ ਨਹੀਂ ਸਕਦੀ। ਜਿਵੇਂ ਤੁਸੀਂ ਦਰੱਖ਼ਤ ਵਲ ਨਜ਼ਰ ਮਾਰ ਕੇ ਵੇਖੋਗੇ ਤਾਂ ਅਗਰ ਕੋਲ ਟਾਹਲੀ ਵੀ ਹੈ ਤੇ ਕੋਲ ਟਾਹਲਾ ਵੀ ਹੈ। ਜੇਕਰ ਕੋਲ ਬੋਹੜ ਹੈ ਤੇ ਕੋਲ ਬੋਹੜੀ ਵੀ ਹੈ। ਜੇਕਰ ਕੋਲ ਪਿੱਪਲ ਹੈ ਤਾਂ ਕੋਲ 'ਪਿੱਪਲੀ ਵੀ ਹੈ। ਭਾਵ ਕਿ ਹਰ ਚੀਜ਼ ਦਾ ਨਰ ਤੇ ਮਾਦਾ ਵੀ ਹੈ। ਜੇਕਰ ਮੁਰਗਾ ਹੈ ਤਾਂ ਮੁਰਗੀ ਵੀ ਹੈ। ਜੇਕਰ ਕਬੂਤਰ ਹੈ ਤਾਂ ਕਬੂਤਰੀ ਵੀ ਹੈ। ਭਾਈ ਜੀ, ਜੇਕਰ ਸੰਸਾਰ ਵਿਚ ਨਰ ਹੈ ਤਾਂ ਮਾਦਾ ਵੀ ਹੈ। ਇਸ ਤੋਂ ਬਿਨਾਂ ਦੁਨੀਆਂ ਦੀ ਰਚਨਾ ਹੋ ਹੀ ਨਹੀਂ ਸਕਦੀ। ਇਸ ਲਈ ਮੈਂ ਇਹ ਸਮਝਿਆ ਹੈ ਕਿ ਜਿਹੜਾ ਪੁਰਸ਼ਾਰਥ ਹੈ, ਇਹ 'ਨਰ' ਹੈ ਤੇ

ਜਿਹੜੀ ਪ੍ਰਾਰਬਧ ਹੈ ਇਹ 'ਮਾਦਾ' ਹੈ ਮਿਲੇਗਾ ਤੈਨੂੰ ਉਹੋ ਕੁਝ ਜੋ ਤੇਰੀ ਪ੍ਰਾਰਬਧ ਵਿਚ ਹੈ ਪਰ ਮਿਲੇਗਾ ਤਾਂ ਜੇਕਰ ਪੁਰਸ਼ਾਰਥ ਕਰੇਂਗਾ। ਜਿਵੇਂ ਧਰਤੀ ਵਿਚ ਪਾਣੀ ਹੈ, ਇਹ ਤਾਂ ਹੀ ਮਿਲੇਗਾ ਜੇਕਰ ਪੁਰਸ਼ਾਰਥ ਕਰੇਂਗਾ। ਜੇਕਰ ਇਕੱਲਾ ਪੁਰਸ਼ਾਰਥ ਜਾਂ ਇਕੱਲਾ ਪ੍ਰਾਰਬਧ ਕਰੇਂਗਾ ਤਾਂ ਇਹ ਹੰਕਾਰ ਦੀ ਨਿਸ਼ਾਨੀ ਹੈ। ਜੇਕਰ ਇਹ ਦੋਨੋਂ ਮਿਲ ਜਾਣਗੇ, ਤਾਂ ਹੀ ਤੈਨੂੰ ਫੱਲ ਦੀ ਪ੍ਰਾਪਤੀ ਹੋ ਸਕਦੀ ਹੈ। ਜੇਕਰ ਇਹ ਸਮੱਸਿਆ ਖ਼ਤਮ ਹੋਈ ਤਾਂ ਉਹਨਾਂ ਫਿਰ ਇਕ ਨਵੀਂ ਸਮੱਸਿਆ ਸ਼ੁਰੂ ਕਰ ਦਿੱਤੀ।

ਉਸੇ ਹੀ ਸਾਧ ਮੰਡਲੀ ਵਿਚ ਹੁਣ ਇਹ ਨੁੱਕਤਾ ਆਇਆ ਕਿ "ਵਾਹਿਗੁਰੂ ਛੇਤੀ ਤੋਂ ਛੇਤੀ ਜਲਦੀ ਤੋਂ ਜਲਦੀ ਸਭ ਤੋਂ ਪਹਿਲਾਂ ਕਿਸ ਨੂੰ ਮਿਲਣਗੇ। ਆਖ਼ਿਰ ਉਹ ਜੁਗਤੀ ਕੀ ਹੈ, ਜਿਸ ਨਾਲ ਵਾਹਿਗੁਰੂ ਦੀ ਪ੍ਰਾਪਤੀ ਹੋ ਸਕਦੀ ਹੈ ? ਕੋਈ ਸਾਧ ਆਖੇ ਕਿ ਜੋਗ ਦੀ ਸਾਧਨਾ ਕਰੋ ਤੇ ਕੋਈ ਕਹੇ ਕਪਾਲੀ ਆਸਣ ਕਰੋ। ਲੇਕਿਨ ਅਗਰ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਕੋਲੋਂ ਪੁੱਛੀਏ ਕਿ ਜਲਦੀ ਤੋਂ ਜਲਦੀ 'ਰੱਬ ਦੀ ਪ੍ਰਾਪਤੀ' ਕਿਵੇਂ ਹੋ ਸਕਦੀ ਹੈ ? ਤਾਂ ਮੇਰਾ ਬਾਪੂ ਥੋੜ੍ਹੇ ਜਿਹੇ ਸਮੇਂ ਵਿਚ ਹੀ ਫੈਸਲਾ ਕਰ ਦਿੰਦਾ ਹੈ :

*ਪਰ ਧਨ ਪਰ ਦਾਰਾ ਪਰਹਰੀ॥*

(ਅੰਗ ੧੧੬੩)



ਜਿਸ ਗੁਰੂ ਗੋਬਿੰਦ ਸਿੰਘ ਸਾਹਿਬ ਦੇ ਪੁੱਤਰ ਨੇ ਪਰਾਇਆ ਧਨ ਜ਼ਹਿਰ ਸਮਝ ਕੇ ਛੱਡ ਦਿੱਤਾ ਤੇ ਪਰਾਈ ਇਸਤਰੀ ਨੂੰ ਪਿਆਰ ਕਰਕੇ ਆਪਣੀ ਧੀ ਭੈਣ ਸਮਝਿਆ ਤਾਂ,

*ਤਾ ਕੈ ਨਿਕਟਿ ਬਸੈ ਨਰਹਰੀ॥ ੧॥*

(ਅੰਗ ੧੧੬੩)

ਭਾਵ ਕਿ ਉਸਦੇ ਚਰਨਾਂ ਲਾਗੇ ਵੱਸਦਾ ਹੈ "ਸਤਿਨਾਮ ਵਾਹਿਗੁਰੂ"। ਜਿਹੜਾ ਇਹਨਾਂ ਚੀਜ਼ਾਂ ਦਾ ਅੰਦਰ ਤਿਆਗ ਕਰ ਲਵੇ। ਜੇਕਰ ਨਹੀਂ ਤਿਆਗ ਕੀਤਾ ਤਾਂ ਗਰੀਬ ਨਿਵਾਜ਼ ਨੂੰ ਪੁੱਛਣਾ ਪੈ ਗਿਆ। ਪਿਆਰੇ, ਬੜਾ ਰੋਂਦਾ ਪਿਆ ਹੈਂ ਕੀ ਹੋ ਗਿਆ ਹੈ ? ਫਿਰ ਰੋਣ ਵਾਲੇ ਨੇ ਆਖਿਆ ਕਿ ਕਈ ਵਾਰ ਭੁਲੇਖੇ ਵਿਚ ਅਚਣਚੇਤ ਕਈ ਪਾਪ ਹੋ ਜਾਂਦੇ ਨੇ ਪਰ ਕਈ ਉਹ ਪਾਪ ਹੁੰਦੇ ਹਨ, ਜਿਹੜੇ ਮਨ ਬਣਾ ਕੇ ਇਰਾਦੇ ਨਾਲ ਕੀਤੇ ਹੋਏ ਹੋਣ। ਇਸ ਲਈ ਜਿਹੜਾ ਮਨ ਬਣਾ ਕੇ ਪਾਪ ਕਰਨਾ ਹੈ ਨਾ, ਉਹ ਮੈਂ ਆਪਣੀ ਜ਼ਿੰਦਗੀ ਵਿਚ ਇਕੋ ਹੀ ਕੀਤਾ ਹੈ। ਔਰ ਉਹ ਇਕੋ ਪਾਪ ਹੀ ਮੈਨੂੰ ਰੋਜ਼ ਕੋਲਾ ਬਣ ਕੇ ਸਾੜਦਾ ਹੈ। ਉਹ ਇਕੋ ਪਾਪ ਹੀ ਮੈਨੂੰ ਸੱਪ ਬਣ ਕੇ ਰੋਜ਼ ਡੰਗਦਾ ਹੈ। ਉਹ ਇਕੋ ਪਾਪ ਜੰਗਲਾਂ ਦਾ ਬਿਛੂ ਬਣ ਕੇ ਮੈਨੂੰ ਰੋਜ਼ ਡੰਗ ਮਾਰਦਾ ਹੈ। ਜਿਸ ਕਰਕੇ ਮੈਂ ਬਹੁਤ ਪਰੇਸ਼ਾਨ ਰਹਿੰਦਾ ਹਾਂ। ਮੈਨੂੰ ਕਿਸੇ ਪਾਸੇ ਵੀ ਚੈਣ ਨਹੀਂ

ਆਉਂਦਾ। ਮੇਰੇ ਉਸ ਪਾਪ ਨੂੰ ਧੋਣ ਵਾਲਾ ਕੋਈ ਰਿਸ਼ੀ-ਮਹਾਤਮਾ ਨਹੀਂ ਲੱਭਿਆ। ਇਸ ਲਈ ਤੁਸੀਂ ਮੇਰੇ ਤੇ ਕ੍ਰਿਪਾ ਕਰ ਦੇਵੋ ਗਰੀਬ-ਨਿਵਾਜ਼ !

ਗੁਰੂ ਜੀ ਨੇ ਪੁੱਛਿਆ, ਆਖ਼ਿਰ ਕਿਹੜਾ ਪਾਪ ਤੂੰ ਕਰ ਬੈਠਾ ਹੈਂ, ਜਿਸ ਦੀ ਸਜ਼ਾ ਤੈਨੂੰ ਭੁਗਤਨੀ ਪੈ ਰਹੀ ਹੈ। ਫਿਰ ਉਸ ਪਿਆਰੇ ਨੇ ਜਵਾਬ ਦਿੱਤਾ ਕਿ ਮੈਂ ਇੰਨਾ ਪੱਥਰ -ਦਿਲ ਨਹੀਂ ਹਾਂ ਕਿ ਤੁਹਾਨੂੰ ਆਪਣਾ ਪਾਪ ਬਿਆਨ ਨਾ ਕਰ ਸਕਾਂ। ਔਰ ਅਗਰ ਮੈਂ ਤੁਹਾਨੂੰ ਉਹ ਬਜਰ ਪਾਪ ਸੁਣਾ ਹੀ ਦਿੱਤਾ ਤਾਂ ਉਸ ਪਾਪ ਨੂੰ ਸੁਣ ਕੇ ਧਰਤੀ ਕੰਬ ਜਾਂਦੀ ਹੈ ਪਰ ਮੈਨੂੰ ਸਮਝ ਨਹੀਂ ਆ ਰਹੀ ਕਿ ਮੈਂ ਕਿਸ ਤਰ੍ਹਾਂ ਸ਼ੁਰੂਆਤ ਕਰਾਂ। ਲੇਕਿਨ ਤੁਸੀਂ ਤਾਂ ਅੰਤਰਯਾਮੀ ਹੋ ਸਭ ਦੇ ਮਨ ਨੂੰ ਜਾਣਨ ਵਾਲੇ ਹੋ। ਇਸ ਲਈ ਮੇਰਾ ਪਾਪ ਵੀ ਜਾਣ ਕੇ ਮੈਨੂੰ ਮਾਫ਼ ਕਰ ਦੇਵੋ। ਪਰ ਹਜ਼ੂਰ ਕਹਿਣ ਲੱਗੇ ਕਿ ਤੇਰਾ ਮਾਮਲਾ ਤੇ ਹੁਣ ਸੰਗਤ ਵਿਚ ਆ ਗਿਆ ਹੈ। ਇਸ ਲਈ ਤੇਰਾ ਪਾਪ ਹੁਣ ਬਿਆਨ ਕਰਨਾ ਹੀ ਪਵੇਗਾ ਇਹ ਸਭ ਸੁਣ ਕੇ ਪਾਪੀ ਉਠ ਖੜ੍ਹਾ ਹੋ ਗਿਆ ਤੇ ਜਿਥੇ ਸੰਗਤ ਜੋੜੇ ਲਾਹੁੰਦੀ ਪਈ ਸੀ, ਉਥੇ ਜਾ ਕੇ ਖੜ੍ਹਾ ਹੋ ਗਿਆ।

ਗਿ: ਮਾਨ ਸਿੰਘ ਜੀ ਝੌਰ ਦਾ ਇਹ ਕਹਿਣਾ ਹੈ ਕਿ ਮੈਂ ਗੁਰੂ ਗੋਬਿੰਦ ਸਿੰਘ ਜੀ ਦੀ ਪੀੜ੍ਹੀ ਤੋਂ ਲੈ ਕੇ ਗੁਰੂ ਨਾਨਕ ਦੇਵ ਜੀ ਦੀ ਪੀੜ੍ਹੀ ਦੀ ਸਿੱਖ ਪਿਆਰਿਆਂ ਵਿਚ ਇਹ ਖ਼ੂਬੀ ਜ਼ਰੂਰ ਵੇਖੀ ਹੈ ਕਿ ਅਗਰ ਉਹਨਾਂ ਕੋਲੋਂ ਕੋਈ ਬੱਜਰ ਪਾਪ ਹੋ ਜਾਵੇ ਤਾਂ ਉਹ ਸਿੱਖ ਸੰਗਤ ਵਿਚ ਆ ਕੇ ਆਪਣਾ 'ਬੱਜਰ ਪਾਪ' ਦੱਸ ਦਿੰਦਾ ਸੀ ਕਿ ਮੇਰੇ ਕੋਲੋਂ ਇਹ ਪਾਪ ਹੋ ਗਿਆ ਹੈ ਪਰ ਅੱਜ ਦੀ ਪੀੜ੍ਹੀ ਪਾਪ ਕਰਕੇ ਉਸ ਦੇ ਪਰਦਾ ਪਾਉਣਾ ਜਾਣਦੀ ਹੈ। ਲੇਕਿਨ ਗੁਰੂ-ਸੰਗਤ ਜੀ ! ਜਿੰਨਾ ਗੁਨਾਹ ਤੇ ਪਰਦਾ ਪਾਇਆ ਜਾਵੇਗਾ, ਜ਼ਮੀਨ ਉਹਨੀ ਹੀ ਗੰਦੀ ਹੋ ਜਾਏਗੀ। ਔਰ ਜਿੰਨਾ ਗੁਨਾਹ ਪਰਗਟ ਕੀਤਾ ਜਾਏਗਾ, ਜ਼ਮੀਨ ਉਹਨੀ ਹੀ ਧੋਤੀ ਜਾਏਗੀ। ਅੰਦਰ ਕੋਈ ਕਮਜ਼ੋਰੀ ਨਹੀਂ ਆਏਗੀ ਪਰ ਚੋਰ ਦੇ ਮਨ ਵਿਚ ਤਾਂ ਹਮੇਸ਼ਾਂ ਕਮਜ਼ੋਰੀ ਰਹਿੰਦੀ ਹੈ ਕਿਉਂਕਿ ਗੁਨਾਹ ਲੁਕਾਉਣਾ ਤੇ ਚੋਰੀ ਹੈ। ਇਸ ਲਈ ਪਾਪ ਨੂੰ ਜ਼ਾਹਿਰ ਕਰ ਦੇਣਾ ਹੀ ਆਪਣੇ ਆਪ ਨੂੰ 'ਬਲਵਾਨ' ਬਣਾਉਣਾ ਹੈ।

ਇਸ ਦੇ ਨਾਲ-ਨਾਲ ਸਿਆਣਿਆਂ-ਦਾਨਿਆਂ ਨੇ 'ਉਪਦੇਸ' ਦੇ ਤਿੰਨ ਤਰੀਕੇ ਦੱਸੇ ਨੇ।

ਉੱਤਮ

ਮੱਧਮ

ਨੀਚ

'ਨੀਚ' ਤਰੀਕਾ ਉਹ ਹੈ ਕੋਈ ਤੁਹਾਡੇ ਸਾਹਮਣੇ ਬੈਠਾ ਹੈ ਤੇ ਤੁਸੀਂ ਉਸ ਨੂੰ ਤਾਹਣੇ

ਮਾਰ ਮਾਰ ਕੇ ਚੁਗਲੀਆਂ ਸੁਣਾ-ਸੁਣਾ ਕੇ ਉਸਦੇ ਸੀਨੇ ਨੂੰ ਛਲਣੀ ਕਰ ਦੇਣਾ। ਭਾਵ ਕਿ ਤੂੰ ਮਨਮੁਖ ਹੈਂ, ਤੂੰ ਅਪਰਾਧੀ ਹੈਂ, ਤੂੰ ਨੀਚ ਹੈਂ।

'ਮੱਧਮ' ਤਰੀਕੇ ਤੋਂ ਇਹ ਭਾਵ ਹੈ ਕਿ ਆਪਣੇ ਤੋਂ ਸਨਮੁੱਖ ਬੈਠੇ ਵਾਲਿਆਂ ਨੂੰ ਤੇ ਆਪਣੇ ਤੋਂ ਪਾਸੇ ਬੈਠੇ ਵਾਲਿਆਂ ਨੂੰ ਕਿਸੇ ਤਰੀਕੇ ਦੀ ਵੀ ਤਕਲੀਫ਼ ਨਾ ਦੇਣੀ, ਨਾ ਹੀ ਕਿਸੇ ਤਰ੍ਹਾਂ ਦੀ ਖ਼ੁਸਾਮਦ ਕਰਨੀ ਤੇ ਨਾ ਹੀ ਕਿਸੇ ਤਰ੍ਹਾਂ ਦੀ ਉਸਤਤ ਕਰਨੀ। ਬਲਿਕ ਜੋ ਤੱਤ ਬਾਤ ਹੈ, ਜੋ ਸਿਧਾਂਤਿਕ ਬਾਤ ਹੈ, ਉਹੋ ਸਰੋਤਿਆਂ ਦੇ ਕੰਨਾਂ ਤੱਕ ਪਹੁੰਚਾਉਣੀ।

'ਉਤਮ' ਤਰੀਕਾ ਇਹ ਹੈ ਕਿ ਆਪਣੇ ਵਿਚੋਂ ਦੀ ਹੋ ਕੇ ਕਹਿਣਾ। ਔਰ ਇਹ ਸਭ ਤੋਂ ਸ੍ਰੇਸ਼ਟ ਤੇ ਮੰਨਿਆ ਹੋਇਆ ਤਰੀਕਾ ਹੈ। ਪੰਜਾਬੀ ਵਿਚ ਇਕ ਮੁਹਾਵਰਾ ਵੀ ਹੈ'

ਸਮਝਾਈਐ ਨੂੰਹ ਨੂੰ

ਤੇ ਆਖੀਐ ਧੀ ਨੂੰ।

ਜਿਹੜੀ ਸਿਆਣੀ ਤੇ ਦਾਨੀ 'ਸੱਸ' ਹੈ, ਉਸ ਸਿੱਧਾ ਹੀ 'ਨੂੰਹ' ਨੂੰ ਨਹੀਂ ਕਹਿੰਦੀ ਕਿ ਤੈਨੂੰ ਭਾਂਡੇ ਨਹੀਂ ਧੋਣੇ ਆਉਂਦੇ, ਤੈਨੂੰ ਕੱੜਛੀ ਨਹੀਂ ਧੋਣੀ ਆਉਂਦੀ ਹੈ। ਕੀ ਗੱਲ ਤੇਰੀ ਮਾਂ ਨੇ ਤੈਨੂੰ ਕੁਝ ਸਿਖਾਇਆ ਹੀ ਨਹੀਂ ਹੈ। ਅਗਰ ਸੱਸ ਇਸ ਤਰ੍ਹਾਂ ਨੂੰਹ ਨੂੰ ਕਹੇਗੀ ਤਾਂ ਨੂੰਹ ਕਿੰਨਾ ਕੁ ਚਿਰ ਜਰੇਗੀ। ਆਖ਼ਿਰ ਇਕ ਨਹੀਂ, ਦੋ ਨਹੀਂ ਤਿੰਨ ਮਹੀਨੇ ਜਰ ਜਾਏਗੀ। ਇਸ ਤੋਂ ਬਾਅਦ ਇਹੋ ਕਹੇਗੀ ਕਿ ਇਹ ਪਏ ਨੇ ਭਾਂਡੇ ਜਿੱਦਾਂ ਤੇਰਾ ਦਿਲ ਕਰਦਾ ਹੈ, ਆਪੇ ਹੀ ਉਵੇਂ ਮਾਂਝ ਲਈਂ। ਤੂੰ ਤੇ ਮੈਨੂੰ ਮੇਰੇ ਚਾਰ ਠੀਕਰੇ ਵੱਖਰੇ ਦੇ ਦੇ ਮੇਰੇ ਕੋਲੋਂ ਤੇਰੀਆਂ ਇਹ ਰੋਜ਼ ਦੀਆਂ ਗੱਲਾਂ ਨਹੀਂ ਸੁਣੀਆਂ ਜਾਂਦੀਆਂ। ਜਿਹੜੀ ਦਾਨੀ ਸੱਸ ਹੈ,

ਸਮਝਾਈਐ ਨੂੰਹ ਨੂੰ

ਤੇ ਆਖੇ ਧੀ ਨੂੰ।

ਭਾਵ ਕਿ ਸੱਸ ਕਹਿੰਦੀ ਧੀ ਨੂੰ ਪਈ ਹੈ ਪਰ ਸਮਝਾ ਨੂੰਹ ਨੂੰ ਰਹੀ ਹੈ। ਜੇਕਰ ਨੂੰਹ ਚੰਗੀ ਹੋਵੇਗੀ ਤੇ ਆਪੇ ਹੀ ਸਮਝ ਜਾਵੇਗੀ। ਔਰ ਜੇ ਨਾ ਸਮਝੇਗੀ ਤੇ ਕਿਸੇ ਤਰ੍ਹਾਂ ਦਾ ਕਲੇਸ਼ ਤੇ ਨਹੀਂ ਨਾ ਪਵੇਗਾ। ਘੱਟੋ ਘੱਟ ਧੀ ਤੇ ਸਮਝ ਹੀ ਜਾਏਗੀ ਨਾ, ਆਖ਼ਿਰ ਉਸ ਨੇ ਵੀ ਤਾਂ ਕਿਸੇ ਦੀ ਨੂੰਹ ਬਣਨਾ ਹੀ ਹੈ ਨਾ। ਇਸੇ ਤਰ੍ਹਾਂ ਸਰਕਾਰ ਨੇ ਵੀ ਸਮਝਾਉਣ ਦਾ 'ਉੱਤਮ' ਤਰੀਕਾ ਦੱਸਿਆ ਹੈ। ਨਿਮਰਤਾ ਵਿਚ ਆ ਕੇ ਬਹੁਤ ਗਰੀਬੀ ਵਿਚ ਆ ਕੇ ਆਪਣੇ ਤੋਂ ਘਟਾਅ ਕੇ ਕਹਿੰਦੇ ਨੇ-

*ਨਾ ਉਹ ਜਤੀ ਸਤੀ ਨਹੀ ਪੜਿਆ*

*ਮੂਰਖ ਮੁਗਧਾ ਜਨਮੁ ਭਇਆ॥*

ਇਨ੍ਹਾਂ ਪੰਕਤੀਆਂ ਦੇ ਅਰਥ ਹਨ ਕਿ ਨਾ ਮੈਂ ਜਤੀ ਹਾਂ ਤੇ ਨਾ ਮੈਂ ਸਤੀ ਹਾਂ। ਔਰ ਨਾ ਹੀ ਮੈਂ ਬਹੁਤ ਪੜ੍ਹਿਆ ਲਿਖਿਆ ਹਾਂ। ਬੇਸਮਝ ਵਾਲਾ ਮੇਰਾ ਜੀਵਨ ਹੈ। ਪਰ

*ਪ੍ਰਣਵਤ ਨਾਨਕ ਤਿਨ ਕੀ ਸਰਣਾ॥*
*ਜਿਨ ਤੂ ਨਾਹੀ ਵੀਸਰਿਆ॥*

(ਅੰਗ ੧੨)

ਭਾਵ ਕਿ ਮੈਂ ਉਹਨਾਂ ਦੀ ਸ਼ਰਨ ਵਿਚ ਹਾਂ।

ਵਾਹਿਗੁਰੂ ਜਿਨ੍ਹਾਂ ਨੂੰ ਤੂੰ ਨਾ ਵਿਸਰੇਂ ਜਿਨ੍ਹਾਂ ਨੂੰ ਤੂੰ ਨਾ ਭੁੱਲੇਂ।

*ਜਿਨ੍ਹਾਂ ਨ ਵਿਸਰੈ ਨਾਮੁ ਕਿਨੇਹਿਆ॥*

ਇਸ ਪੰਕਤੀ ਤੋਂ ਕੀ ਭਾਵ ਹੈ ? ਇਸ ਦੇ ਅਰਥ ਗੁਰਦੇਵ ਜੀ ਇਹ ਕਰਦੇ ਹਨ ਕਿ ਜਿਨ੍ਹਾਂ ਨੂੰ ਨਾਮ ਨਹੀਂ ਵਿਸਰਦਾ, ਜਿਨ੍ਹਾਂ ਨੂੰ ਨਾਮ ਨਹੀਂ ਭੁੱਲਦਾ। ਉਹ ਕਿਹੋ ਜਿਹੇ ਹੁੰਦੇ ਹਨ ? ਉਹਨਾਂ ਨੂੰ ਕਿਸ ਤਰ੍ਹਾਂ ਦਾ ਕਹਿਣਾ ਚਾਹੀਦਾ ਹੈ ?



*ਭੇਦੁ ਨ ਜਾਣਹੁ ਮੂਲਿ ਸਾਂਈ ਜੇਹਿਆ॥ ੧ ॥*

(ਅੰਗ ੩੯੭)

ਸਾਹਿਬ ਕਹਿੰਦੇ ਹਨ ਕਿ ਉਹਨਾਂ ਬੰਦਿਆਂ ਵਿਚ ਤੇ ਰੱਬ ਵਿਚ ਕੋਈ ਫ਼ਰਕ ਨਾ ਸਮਝਣਾ, ਜਿਹੜੇ ਵਾਹਿਗੁਰੂ ਦੀ ਅਰਾਧਣਾ ਕਰਦੇ ਹਨ। ਜਿਹੜੇ ਵਾਹਿਗੁਰੂ ਨੂੰ ਚੌਵੀ ਘੰਟੇ ਯਾਦ ਕਰਦੇ ਨੇ। ਇਹ ਉੱਤਮ ਤਰੀਕਾ ਹੈ ਕਿ ਵਿਚੋਂ ਦੀ ਹੋ ਕੇ ਹੀ ਕਹਿਣਾ। ਇਸੇ ਤਰ੍ਹਾਂ ਸਾਹਿਬ ਆਪਣੇ ਮਨ ਨੂੰ ਵੀ ਸਮਝਾ ਰਹੇ ਨੇ-

*ਜਿਸ ਨੋ ਤੂੰ ਅਸਥਿਰੁ ਕਰਿ ਮਾਨਹਿ*

(ਅੰਗ ੪੦੧)

ਹੇ ਨਿਰੰਕਾਰ ! ਜਿਹੜੀਆਂ ਚੀਜ਼ਾਂ ਨੂੰ ਤੂੰ ਸਥਿਰ ਜਿਹੜੀਆਂ ਚੀਜ਼ਾਂ ਨੂੰ ਤੂੰ ਸਦੀਵੀ ਜਿਹੜੀਆਂ ਚੀਜ਼ਾਂ ਨੂੰ ਤੂੰ ਕਾਇਮ ਰਹਿਣ ਵਾਲੀਆਂ ਮੰਨੀ ਬੈਠਾ ਹੈਂ। ਜਿਨ੍ਹਾਂ ਚੀਜ਼ਾਂ ਦੇ ਮੁਤਲਕ ਤੂੰ ਆਪਣੇ ਅੰਦਰ ਤਸੱਲੀ ਕਰ ਬੈਠਾ ਹੈਂ ਕਿ ਇਨ੍ਹਾਂ ਚੀਜ਼ਾਂ ਨੇ ਕਦੇ ਵੀ ਖ਼ਤਮ ਨਹੀਂ ਹੋਣਾ। ਬਲਕਿ ਇਹ ਚੀਜ਼ਾਂ ਦੋ ਦਿਨਾਂ ਦੀਆਂ ਪ੍ਰਾਹੁਣੀਆ ਹਨ।

*ਪੁਤ੍ਰ ਕਲਤ੍ਰ ਗ੍ਰਿਹ ਸਗਲ ਸਮਗ੍ਰੀ....*

(ਅੰਗ ੪੦੨)

ਇਸ ਤੋਂ ਭਾਵ ਹੈ ਕਿ ਆਪਣਾ ਪੁੱਤਰ, ਆਪਣੀ ਇਸਤਰੀ ਤੇ ਘਰ (ਗ੍ਰਹਿ) ਦੀ ਸਾਰੀ ਸਮੱਗਰੀ ਨਾਲ ਜੋ ਤੂੰ ਪਿਆਰ ਪਾਇਆ ਹੋਇਆ ਹੈ ਨਾ ਇਨ੍ਹਾਂ ਨੂੰ ਤੂੰ ਸਦੀਵੀ ਜਾਣ ਕੇ ਇਸ ਵਿਚ ਗਲਤਾਨ ਹੋਇਆ ਪਿਆ ਹੈਂ, ਇਹ ਸਭ ਸਨੇਹ ਝੂਠਾ ਹੈ। ਔਰ ਇਸੇ ਬਾਰੇ " ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ" ਫ਼ੁਰਮਾਣ ਦਿੰਦੇ ਹਨ-

*ਜੇਤੀ ਸਮਗ੍ਰੀ ਦੇਖਹੁ ਰੇ ਨਰ ਤੇਤੀ ਹੀ ਛਡਿ ਜਾਨੀ॥*

(ਅੰਗ ੬੧੪)

ਭਾਵ ਕਿ ਸੰਸਾਰ ਵਿਚ ਜਿਤਨੀ ਵੀ ਸਮੱਗਰੀ ਤੁਸੀਂ ਵੇਖ ਰਹੇ ਹੋ ਨਾ, ਜਿਤਨੀਆਂ ਵੀ ਚੀਜ਼ਾਂ ਨੂੰ ਤੁਸੀਂ ਆਪਣਾ ਮੰਨਿਆ ਹੋਇਆ ਹੈ। ਇਹ ਸਭ ਇਥੇ ਹੀ ਰਹਿ ਜਾਣੀਆਂ ਨੇ। ਇਸ ਸਾਰੇ ਕੁਝ ਨੂੰ ਤੇ ਅਸੀਂ ਛੱਡ ਜਾਣਾ ਹੈ। ਇਹ ਸਭ ਕੁਝ ਤਾਂ ਸਾਡਾ ਹੈ ਹੀ ਨਹੀਂ ਕਿਉਂਕਿ ਇਹ ਸਭ ਚੀਜ਼ਾਂ ਤਾਂ ਦੁਨਿਆਵੀ ਹਨ। ਔਰ ਜਿਹੜੀ ਚੀਜ਼ ਵਾਸਤਵ ਵਿਚ ਸਾਡੀ ਹੈ, ਉਸ ਨੂੰ ਤਾਂ ਕਦੇ ਅਸੀਂ ਆਪਣਾ ਮੰਨਿਆ ਹੀ ਨਹੀਂ। ਹਜ਼ੂਰ ਕਹਿੰਦੇ ਨੇ :

*ਰੇ ਮਨ ਕਿਆ ਕਰਹਿ ਹੈ ਹਾ ਹਾ॥* (ਅੰਗ ੪੦੨)

ਇਸ ਤੋਂ ਭਾਵ ਹੈ ਕਿ ਹੇ ਮੇਰੇ ਮਨਾਂ। ਤੂੰ ਕਿਉਂ ਇੰਨੀ ਜ਼ੋਰ ਜ਼ੋਰ ਨਾਲ ਹੱਸਦਾ ਹੈਂ। ਤੇਰੇ ਕੰਨਾਂ 'ਚੋਂ ਕਿਉਂ ਹਾਸੇ ਬਦਲ-ਬਦਲ ਕੇ ਨਿਕਲਦੇ ਨੇ। ਆਖ਼ਿਰ ਕਿਹੜੀ ਗੱਲ ਉਤੇ ਤੂੰ ਮਾਣ ਕਰ ਰਿਹਾ ਹੈਂ?

*ਦ੍ਰਿਸਟਿ ਦੇਖੁ ਜੈਸੇ ਹਰਿਚੰਦਉਰੀ*

(ਅੰਗ ੪੦੨)

ਬਲਕਿ ਨਵੀਂ ਦ੍ਰਿਸ਼ਟੀ ਨਾਲ ਉੱਚੀ ਦ੍ਰਿਸ਼ਟੀ ਨਾਲ ਬਾਰੀਕ ਦ੍ਰਿਸ਼ਟੀ ਨਾਲ ਵੇਖ। ਇਹ ਜੋ ਦੁਨਿਆਵੀ ਚੀਜ਼ਾਂ ਨੇ ਜਿਸ ਨੂੰ ਤੂੰ ਬਹੁਤ ਪਿਆਰ ਕਰਦਾ ਹੈਂ, ਇਹ ਸਭ ਇਥੇ ਹੀ ਰਹਿ ਜਾਣੀਆਂ ਹਨ। ਅਗਰ ਕਿਸੇ ਨੇ ਨਾਲ ਨਿਭਣਾ ਹੈ ਤਾਂ ਉਹ ਕੇਵਲ "ਵਾਹਿਗੁਰੂ ਦਾ ਨਾਮ" ਹੈ। ਇਸੇ ਨਾਮ ਨੇ ਹੀ ਉਮਰ ਭਰ ਤੇਰਾ ਸੰਗੀ ਬਣਨਾ ਹੈ। ਗਰੀਬ ਨਿਵਾਜ਼ " ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ" ਹੋਕਾ ਦਿੰਦੇ ਨੇ-

*ਸਿਮਰਉ ਸਿਮਰਿ ਸਿਮਰਿ ਸੁਖ ਪਾਵਉ*
*ਸਾਸਿ ਸਾਸਿ ਸਮਾਲੇ॥*

ਇਸ ਵਾਹਿਗੁਰੂ ਦੇ ਨਾਮ ਨੂੰ ਮਨ ਕਰਕੇ ਵੀ ਸਿਮਰੋ। ਬਚਨਾਂ ਕਰਕੇ ਵੀ ਸਿਮਰੋ ਤੇ ਸ਼ਬਦਾਂ ਕਰਕੇ ਵੀ ਸਿਮਰੋ। ਭਾਵ ਕਿ ਜੇਕਰ ਸਿਮਰਦੇ ਰਹੋਗੇ ਤਾਂ ਸੁਖ ਮਿਲੇਗਾ। ਇਥੋਂ ਤੱਕ ਕਿ ਲੋਕ ਪਰਲੋਕ ਦਾ ਸੁਖ ਮਿਲੇਗਾ।

*ਇਹ ਲੋਕਿ ਪਰਲੋਕਿ ਸੰਗਿ ਸਹਾਈ*
*ਜਤ ਕਤ ਮੋਹਿ ਰਖਵਾਲੇ॥ ੧॥*

(ਅੰਗ ੬੭੯)

ਅਗਰ ਤੁਸੀਂ ਵਾਹਿਗੁਰੂ ਦਾ ਨਾਮ ਹਰ ਵੇਲੇ ਚੇਤਾ ਰੱਖਣਾ ਹੈ ਤਾਂ ਇਹ ਲੋਕ ਵਿਚ ਵੀ ਤੁਹਾਡੇ ਨਾਲ ਰਹੇਗਾ ਤੇ ਪਰਲੋਕ ਵਿਚ ਵੀ ਤੁਹਾਡੇ ਨਾਲ ਰਹੇਗਾ। ਬਲਕਿ ਇਹ ਹਰ ਪੱਲ ਸੰਗ ਰਹਿਣ ਵਾਲਾ ਹੈ। ਔਰ ਜੇ ਕਿਸੇ ਵੇਲੇ ਕੋਈ ਸੰਕਟ ਆ ਜਾਵੇ, ਜੇ ਕਿਸੇ ਵੇਲੇ ਕੋਈ ਮੁਸੀਬਤ ਆ ਜਾਵੇ ਤਾਂ ਹਰੀ-ਪ੍ਰਮਾਤਮਾ ਉਥੇ ਰਖਵਾਲਾ ਹੁੰਦਾ ਹੈ ਅਸੀਂ ਕਈ ਵਾਰੀ ਬਚਨ ਰਾਗੀਆਂ ਕੋਲੋਂ ਸੁਣਿਆ ਹੈ, ਕਈ ਵਾਰੀ ਬਚਨ ਕਥਾਕਾਰਾਂ ਕੋਲੋਂ ਸੁਣਿਆ ਹੈ ਤੇ ਕਈ ਵਾਰੀ ਬਚਨ ਬਾਣੀ ਪੜ੍ਹਨ ਵਾਲਿਆਂ ਕੋਲੋਂ ਵੀ ਸੁਣਿਆ ਹੈ।

*ਸੰਗਿ ਸਦਾ ਹੈ ਨਾਲੇ........*
*ਗੁਰੁ ਮੇਰੈ ਸੰਗਿ ਸਦਾ ਹੈ ਨਾਲੇ॥*
*ਸਿਮਰਿ ਸਿਮਰਿ ਤਿਸੁ ਸਦਾ ਸਮਾਲੇ॥*

(ਅੰਗ ੩੯੪)

ਮੇਰਾ ਬਾਪੂ ਗਰੀਬ ਨਿਵਾਜ਼ ਕਹਿੰਦਾ ਹੈ ਕਿ ਜਿਨ੍ਹਾਂ ਚੀਜ਼ਾਂ ਨੂੰ ਤੂੰ ਸੱਚੀਆਂ ਕਰ ਕੇ ਮੰਨ ਰਿਹਾ ਹੈਂ,



*ਜੈਸੇ ਬਸਤਰ ਦੇਹ ਉਢਾਨੇ*

ਜਿਵੇਂ ਤੂੰ ਆਪਣੀ ਕਾਇਆਂ ਨੂੰ ਢੱਕਣ ਵਾਸਤੇ ਬਸਤਰ ਪਹਿਨਦਾ ਹੈਂ। ਬੜੀਆਂ ਬੜੀਆਂ ਕੀਮਤੀ ਤੂੰ ਇਸਦੀਆਂ ਸਿਲਾਈਆਂ ਭਰਦਾ ਹੈਂ ਤੇ ਚੰਗੀਆਂ ਫੈਕਟਰੀਆਂ ਵਿਚ ਜਾ ਕੇ ਤੂੰ ਕੱਪੜੇ ਬਣਵਾਉਂਦਾ ਹੈਂ। ਔਰ ਅਗਰ ਇਹ ਕੱਪੜੇ ਕਿਤੇ ਤੈਨੂੰ ਧੋਣੇ ਪੈ ਜਾਣ ਤਾਂ ਬਹੁਤ ਚੰਗੀ ਫੈਕਟਰੀ ਵਿਚ ਤੂੰ ਇਸ ਨੂੰ ਸਾਫ਼ ਕਰਵਾਉਣਾ ਹੈਂ ਪਰ ਹਜ਼ੂਰ ਕਹਿੰਦੇ ਨੇ।

*ਜੈਸੇ ਬਸਤਰ ਦੇਹ ਉਢਾਨੇ*
*ਦਿਨ ਦੋਇ ਚਾਰਿ ਭੋਰਾਹਾ॥*

(ਅੰਗ ੪੦੨)

ਇਹ ਕੱਪੜੇ ਸਿਰਫ਼ ਦੋ ਚਾਰ ਦਿਨ ਹੀ ਰਹਿਣੇ ਨੇ। ਇਹ ਤਾਂ ਨਹੀਂ ਕਿ ਤੁਸੀਂ ਇਕ ਕੁੜਤਾ ਸਵਾਅ ਲਿਆ ਤੇ ਸਾਰੀ ਉਮਰ ਉਸ ਕੱਪੜੇ ਨੇ ਫਟਣਾ ਹੀ ਨਹੀਂ। ਬਲਕਿ ਉਸ ਨੇ ਭੋਰਾਹਾ ਭਾਵ ਕਿ ਫੱਟ ਹੀ ਜਾਣਾ ਹੈ। ਜਿਸ ਤਰ੍ਹਾਂ ਕੀਮਤੀ ਤੋਂ ਕੀਮਤੀ ਕੱਪੜਾ ਆਪਣੀ

ਉਮਰ ਭੋਗ ਕੇ ਫੱਟ ਜਾਂਦਾ ਹੈ। ਇਸੇ ਤਰ੍ਹਾਂ ਇਸ ਕਾਇਆਂ ਦੇ ਕੱਪੜੇ ਨੇ ਵੀ ਇਕ ਦਿਨ ਫੱਟ ਜਾਣਾ ਹੈ, ਸੜ ਜਾਣਾ ਹੈ। ਫਿਰ ਤੂੰ ਕਿਸ ਚੀਜ਼ ਦਾ ਮਾਨ ਕਰ ਰਿਹਾ ਹੈਂ। ਇਕ ਹੋਰ ਵਿਲੱਖਣ ਜਿਹਾ ਪ੍ਰਮਾਣ ਦਿੰਦੇ ਹਨ। ਤੂੰ ਕੰਧ ਦੇ ਉੱਤੇ ਕਿੰਨੀ-ਕੁ ਵਾਰੀ ਦੌੜ ਜਾਏਂਗਾ। ਆਖ਼ਿਰ ਇਕ ਨਹੀਂ, ਦੋ ਨਹੀਂ ਕਿੰਨੀ-ਕੁ ਵਾਰੀ ਦੌੜ ਜਾਏਗਾ। ਇਹ ਤਾਂ ਕਰੋੜਾਂ ਮੀਲ ਲੰਬੀ ਹੈ, ਤੂੰ ਕਿੰਨੀ ਕੁ ਵਾਰੀ ਦੌੜ ਲਗਾਏਂਗਾ। ਇਹ ਤਾਂ ਤੇਰਾ ਗਲਤ ਅੰਦਾਜ਼ਾ ਹੀ ਹੈ ਨਾ। ਭਾਵੇਂ ਕੰਧ ਕਿੰਨੀ-ਕੁ ਲੰਬੀ ਕਿਉਂ ਨਾ ਹੋਵੇ, ਆਖ਼ਿਰ ਉਸ ਨੇ ਇਕ ਦਿਨ ਖ਼ਤਮ ਹੋ ਹੀ ਜਾਣਾ ਹੈ ਨਾ। ਇਸ ਤਰ੍ਹਾਂ ਭਾਵੇਂ ਤੂੰ ਕਿੰਨੀ ਲੰਬੀ ਚੌੜੀ ਜਾਇਦਾਦ ਦਾ ਮਾਲਿਕ ਕਿਉਂ ਨਾ ਹੋਵੇਂ ਪਰ ਜਿਹੜੀ ਤੇਰੀ ਇਹ ਸਵਾਸਾਂ ਦੀ ਅਮੋਲਕ ਪੂੰਜੀ ਹੈ ਨਾ, ਇਸ ਨੇ ਇਕ ਦਿਨ ਮੁੱਕ ਹੀ ਜਾਣਾ ਹੈ। ਇਸ ਲਈ ਜੋ ਕੁਝ ਵੀ ਤੇਰੇ ਕੋਲ ਸੀ, ਉਹ ਹੁਣ ਤੇਰੇ ਜਾਣ ਤੋਂ ਬਾਅਦ ਕਿਸੇ ਹੋਰ ਦਾ ਹੋ ਗਿਆ। ਔਰ ਤੇਰੇ ਨਾਲ ਤਾਂ ਤੇਰੇ ਕਰਮ ਹੀ ਗਏ ਨੇ ਨਾ, ਤੇਰੀਆਂ ਕਰਤੂਤਾਂ ਹੀ ਗਈਆਂ।

**ਜੈਸੇ ਅੰਭ ਕੁੰਡ ਕਰਿ ਰਾਖਿਓ**

ਜਿਸ ਤਰ੍ਹਾਂ ਇਕ ਹੌਜ ਵਿਚ ਅੰਬ ਪਾ ਦੇਈਏ ਤੇ ਨਾਲ ਉਸ ਵਿਚ ਪਾਣੀ ਵੀ ਪਾ ਦੇਈਏ ਤੇ ਨਾਲ ਹੀ ਲੂਣ ਪਾ ਸੁੱਟੀਏ ਤੇ ਆਖ਼ਿਰ ਸਭ ਚੀਜ਼ਾਂ ਨੇ ਗਲ ਹੀ ਜਾਣਾ ਸੀ ਨਾ। ਆਖ਼ਿਰ ਲੂਣ ਦੀ ਕੀ ਮਜ਼ਾਲ ਹੈ ਕਿ ਉਹ ਆਪਣੀ ਉਮਰ ਨੂੰ ਕਾਇਮ ਰੱਖ ਸਕੇ। ਆਪਣੀ ਹਸਤੀ ਨੂੰ ਕਾਇਮ ਰੱਖ ਸਕੇ। ਆਖ਼ਿਰ ਉਸ ਨੇ ਪਾਣੀ ਦੇ ਸਾਹਮਣੇ ਸੜ ਹੀ ਜਾਣਾ ਹੈ ਨਾ। ਇਸੇ ਤਰ੍ਹਾਂ ਸੰਸਾਰ ਵਿਚ ਜੋ ਕੁਝ ਸਮੱਗਰੀ ਪਈ ਹੋਈ ਹੈ, ਇਸ ਨੇ ਇਕ ਦਿਨ ਸੜ ਹੀ ਜਾਣਾ ਹੈ। ਇਸ ਦਾ ਨਿਸ਼ਾਨ ਤੱਕ ਵੀ ਤੈਨੂੰ ਨਹੀਂ ਲੱਭਣਾ। ਔਰ ਜਿਹੜੀ ਚੀਜ਼ ਨੂੰ ਤੂੰ ਆਪਣੀ ਸਮਝਦਾ ਪਿਆ ਹੈਂ, ਉਸ ਨੇ ਤੇਰੀ ਕਿਸ ਤਰ੍ਹਾਂ ਹੋ ਜਾਣਾ ਹੈ। ਮੇਰਾ ਸੱਚਾ ਪਾਤਸ਼ਾਹ ਕਹਿੰਦਾ ਹੈ ਕਿ ਵਾਹਿਗੁਰੂ ਦੀ ਆਗਿਆ ਨਾਲ ਹੀ ਮਨੁੱਖ ਇਸ ਧਰਤੀ ਤੇ ਆਉਂਦਾ ਹੈ। ਔਰ ਜਦੋਂ ਇਸਦਾ ਵਕਤ ਆ ਗਿਆ, ਇਸ ਨੇ ਸੰਸਾਰ ਤੋਂ ਉੱਠ ਹੀ ਜਾਣਾ ਹੈ। ਕੋਈ ਇਸ ਨੂੰ ਇਥੇ ਰੱਖਣ ਵਾਲਾ ਨਹੀਂ।

**ਰੇ ਮਨ ਲੇਖੈ ਚਾਲਹਿ**

(ਅੰਗ ੪੦੨)

ਹੇ ਮੇਰੇ ਮਨਾਂ! ਅਗਰ ਤੂੰ ਕਿਤੇ ਤੁਰ ਕੇ ਜਾਣਾ ਹੈ ਨਾ ਤਾਂ ਤੇਰਾ ਤੁਰਿਆ ਹੋਇਆ ਹਿਸਾਬ ਵਿਚ ਹੈ। ਤੂੰ ਚੋਰੀ ਕਰਨ ਵਾਸਤੇ ਵੀ ਤੁਰ ਕੇ ਗਿਆ ਹੈਂ। ਤੂੰ ਕਿਸੇ ਦਾ ਦਿਲ ਦੁਖਾਉਣ ਵਾਸਤੇ ਵੀ ਤੁਰ ਕੇ ਹੀ ਗਿਆ ਹੈਂ। ਇਹ ਸਾਰਾ ਹਿਸਾਬ ਤੇਰਾ ਲਿਖਿਆ ਜਾਣਾ ਹੈ। ਔਰ ਅਗਰ ਚੰਗੇ ਕੰਮ ਵਾਸਤੇ ਵੀ ਤੁਰ ਕੇ ਹੀ ਗਿਆ ਹੈਂ, ਤਾਂ ਇਹ ਸਭ ਕੁਝ ਵੀ ਲਿਖਿਆ

ਹੀ ਜਾਣਾ ਹੈ।

ਲੇਖੈ ਬੈਸਹਿ

ਮੇਰਾ ਬਾਪੂ ਕਹਿੰਦਾ ਹੈ ਕਿ ਜੇਕਰ ਤੂੰ ਬੈਠਦਾ ਹੈਂ ਤਾਂ ਇਹ ਵੀ ਹਿਸਾਬ ਵਿਚ ਹੈ। ਔਰ ਜਿਹੜੇ ਤੂੰ ਜ਼ਿੰਦਗੀ ਦੇ ਸਵਾਸ ਲੈਂਦਾ ਹੈਂ, ਇਹ ਵੀ ਹਿਸਾਬ ਵਿਚ ਹਨ। ਔਰ ਅਗਰ ਤੂੰ ਵਾਹਿਗੁਰੂ ਦੇ ਦਰਬਾਰ ਵਿਚ ਆਪਣੀ ਇੱਜ਼ਤ ਬਣਾਉਣਾ ਚਾਹੁੰਦਾ ਹੈਂ ਤਾਂ

ਸਦਾ ਕੀਰਤਿ ਕਰਿ ਨਾਨਕ ਹਰਿ ਕੀ
ਉਬਰੇ ਸਤਿਗੁਰ ਚਰਣ ਓਟਾਹਾ

(ਅੰਗ ੪੦੨)

ਅਗਰ ਤੂੰ ਆਪਣੀ ਜ਼ਿੰਦਗੀ ਵਿਚ ਭਲਾ ਚਾਹੁੰਦਾ ਹੈਂ ਆਪਣੀ ਜ਼ਿੰਦਗੀ ਵਿਚ ਕਲਿਆਣ ਚਾਹੁੰਦਾ ਹੈਂ ਔਰ ਜਾਂ ਜੋਤ ਨਾਲ ਜੋਤ ਬਣ ਜਾਣਾ ਚਾਹੁੰਦਾ ਹੈਂ ਤਾਂ ਸਦਾ ਵਡਿਆਈ ਕਰ ਵਾਹਿਗੁਰੂ ਦੀ। ਔਰ ਦੂਸਰੀ ਗੱਲ ਹਜ਼ੂਰ ਨੇ ਇਹ ਦੱਸੀ ਹੈ ਕਿ ਵਾਹਿਗੁਰੂ ਦੇ ਚਰਨਾਂ ਦਾ ਆਸਰਾ ਲਵੋ। ਭਾਵ ਕਿ ਆਸਰਾ ਲਵੋ ਪੂਰੇ ਸਤਿਗੁਰ ਦੇ ਚਰਨਾਂ ਦਾ। ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਕਹਿੰਦੇ ਨੇ-

ਗੁਰੂ ਜਿਨਾ ਕਾ ਅੰਧੁਲਾ ਸਿਖ ਭੀ ਅੰਧੇ ਕਰਮ ਕਰੇਨਿ॥
ਓਇ ਭਾਵੈ ਚਲਨਿ ਆਪਣੈ ਨਿਤ ਝੂਠੋ ਝੂਠ ਬੋਲੇਨਿ॥



(ਅੰਗ ੯੫੧)

ਹਜ਼ੂਰ ਕਹਿੰਦੇ ਹਨ ਕਿ ਜਿਨ੍ਹਾਂ ਦਾ ਗੁਰੂ ਅਧੂਰਾ ਹੈ, ਬੇਸਮਝ ਹੈ ਤਾਂ ਉਸ ਸਿੱਖ ਦਾ ਕਦੇ ਕਲਿਆਣ ਨਹੀਂ ਹੋ ਸਕਦਾ। ਇਸ ਲਈ ਸਿੱਖਾ ਚਰਨੀ ਲੱਗ, ਪਰ ਪੂਰੇ ਗੁਰੂ ਦੇ ਚਰਨੀ ਲੱਗ।

ਆਪਿ ਨ ਬੂਝੈ ਲੋਕ ਬੁਝਾਵੈ॥

(ਅੰਗ ੮੩੨)

ਭਾਵ ਕਿ ਆਪ ਤੇ ਮੈਂ ਸਮਝਾ ਨਾ ਤੇ ਲੋਕਾਂ ਨੂੰ ਸਮਝਾਉਂਦਾ ਫਿਰਾਂ। ਜਿਵੇਂ ਇਕ ਕਹਾਵਤ ਕਾਕੀਆਂ (ਬੱਚਿਆਂ) ਆਮ ਕਰ ਦਿੰਦੀਆਂ ਹਨ ਕਿ ਸੌਹਰੇ ਜ਼ਰੂਰ ਜਾਵੀਂ ਤੇ ਆਪ ਸੌਹ੍ਰੇ ਜਾਣ ਤੋਂ ਡਰਦੀਆਂ ਨੇ ਪਰ ਇਹ ਕਹਾਵਤ ਕਿਸੇ ਕੰਮ ਨਹੀਂ ਆਵੇਗੀ ਕਿਉਂਕਿ ਉਹ ਕਹਿਣਾ ਜਾਣਦੀ ਹੈ ਪਰ ਉਸ ਗੱਲ ਤੇ ਆਪ ਅਮਲ ਨਹੀਂ ਕਰਦੀ।

ਕਰਮ ਧਰਮ ਜੁਗਤਿ ਬਹੁ ਕਰਤਾ ਕਰਣੈਹਾਰੁ ਨ ਜਾਨੈ॥

*ਉਪਦੇਸੁ ਕਰੈ ਆਪਿ ਨ ਕਮਾਵੈ ਤਤੁ ਸਬਦੁ ਨ ਪਛਾਨੈ॥*
*ਨਾਂਗਾ ਆਇਆ ਨਾਂਗੋ ਜਾਸੀ ਜਿਉ ਹਸਤੀ ਖਾਕੁ ਛਾਨੈ॥ ੩ ॥*

(ਅੰਗ ੩੮੦)

ਇਸ ਤੋਂ ਭਾਵ ਹੈ ਕਿ ਜਿਹੜਾ ਕੇਵਲ ਕਹਿਣ ਮਾਤਰ ਹੈ ਤੇ ਅਮਲ ਤੋਂ ਬੜੀ ਦੂਰ ਹੈ ਤਾਂ ਉਸ ਦਾ ਕਹਿਣਾ ਇੰਝ ਸਮਝੋ ਜਿਵੇਂ ਹਾਥੀ ਨੂੰ ਇਸ਼ਨਾਨ ਕਰਵਾਉਣਾ ਹੈ। ਉਸ ਨੂੰ ਚਾਰ ਘੰਟੇ ਇਸ਼ਨਾਨ ਕਰਵਾ ਲਵੋ ਤੇ ਭਾਵੇਂ ਛੇ ਘੰਟੇ ਇਸ਼ਨਾਨ ਕਰਵਾ ਲਵੋ। ਨਹਾਉਣ ਵਾਲਾ ਜ਼ਰਾ ਕੁ ਇਧਰ ਹੋਇਆ ਨਹੀਂ ਤੇ ਹਾਥੀ ਨੇ ਫਿਰ ਤੋਂ ਮਿੱਟੀ ਆਪਣੀ ਸੁੰਢ ਵਿਚ ਪਾ ਕੇ ਸਰੀਰ ਤੇ ਪਾ ਲੈਣੀ ਹੈ। ਉਸ ਦਾ ਨਹਿਲਾਇਆ ਹੋਇਆ ਸਾਰਾ ਬਰਬਾਦ ਹੋ ਜਾਂਦਾ ਹੈ। ਸੋ ਗੁਰਸਿੱਖੋ ! ਇਸੇ ਤਰ੍ਹਾਂ ਸਿੱਖ ਦਾ ਤੇ ਗੁਰੂ ਦਾ ਵੀ ਇਸੇ ਤਰ੍ਹਾਂ ਦਾ ਹੀ ਰਿਸ਼ਤਾ ਕਹਿ ਸਕਦੇ ਹਾਂ। ਗੁਰੂ ਆਪਣੇ ਸਿੱਖ ਨੂੰ ਸਮਝਾਉਂਦਾ ਹੈ, ਚੰਗੇ ਮਾਰਗ ਤੇ ਚੱਲਣਾ ਸਿਖਾਉਂਦਾ ਹੈ। ਔਰ ਅਗਰ ਵਾਹਿਗੁਰੂ ਆਪਣੇ ਵਿਸ਼ਵਾਸ ਤੇ ਉਸ ਨੂੰ ਧਰਤੀ ਤੇ ਭੇਜਦਾ ਹੈ, ਚੰਗੇ ਕਰਮ ਕਰਨ ਵਾਸਤੇ ਤਾਂ ਉਸੇ ਵਕਤ ਗਲਤ ਮਾਰਗ ਤੇ ਤੁਰ ਪੈਂਦਾ ਹੈ। ਇਹ ਤਾਂ ਉਹ ਗੱਲ ਹੋਈ ਕਿ ਸੁਣ ਲਿਆ ਤੇ ਪਰ ਅਮਲ ਨਹੀਂ ਕੀਤਾ। ਜੇਕਰ ਗੁਰੂ ਦੇ ਬਚਨਾਂ ਤੇ ਕੋਈ ਵੀ ਸਿੱਖ ਅਮਲ ਕਰ ਲਵੇਗਾ ਤਾਂ ਉਸ ਨੂੰ ਜ਼ਿੰਦਗੀ ਵਿਚ ਕਦੇ ਵੀ ਧੋਖਾ ਨਹੀਂ ਮਿਲੇਗਾ। ਉਸ ਨੂੰ ਕਦੇ ਵੀ ਮੁਸੀਬਤ ਦਾ ਸਾਹਮਣਾ ਨਹੀਂ ਕਰਨਾ ਪਵੇਗਾ ਕਿਉਂਕਿ ਗੁਰੂ ਆਪਣੇ ਸੱਚੇ ਸਿੱਖ ਦੇ ਹਰ ਪੱਲ ਨਾਲ ਹੁੰਦਾ ਹੈ। ਅਗਰ ਉਸ ਨੂੰ ਕੋਈ ਮੁਸੀਬਤ ਆ ਵੀ ਜਾਂਦੀ ਹੈ ਤਾਂ ਉਹ ਉਸ ਮੁਸੀਬਤ ਦਾ ਸਾਹਮਣਾ ਕਰਨ ਵਾਸਤੇ ਆਪ ਸਹਾਈ ਹੁੰਦਾ ਹੈ ਜਾਂ ਉਸ ਮੁਸੀਬਤ ਨੂੰ ਸੂਲੀ ਦਾ ਕੰਡਾ ਬਣਾ ਕੇ ਉਸ ਸਿੱਖ ਦੇ ਅੱਗੇ ਰੱਖ ਦਿੰਦਾ ਹੈ ਤਾਂਕਿ ਉਸ ਸਿੱਖ ਨੂੰ ਕੋਈ ਨਸੀਅਤ ਵੀ ਮਿ– ਜਾਵੇ ਤੇ ਉਸਦੀ ਮੁਸੀਬਤ ਵੀ ਖ਼ਤਮ ਹੋ ਜਾਵੇ। ਇਹੋ ਬਚਨ ਗੁਰੂ ਅਰਜਨ ਦੇਵ ਜੀ ਮਹਾਰਾਜ ਦੇ ਵੀ ਹਨ ਕਿ ਜਿਸ ਸਿੱਖ ਨੇ ਗੁਰੂ ਕੀ ਸੇਵਾ ਨਹੀ ਨਾ ਕੀਤੀ ਉਸ ਨੂੰ ਜ਼ਿੰਦਗੀ ਵਿਚ ਕਦੇ ਸੁਖ ਦੀ ਪ੍ਰਾਪਤੀ ਨਹੀਂ ਹੋ ਸਕਦੀ।

☆☆☆

# ਦਿਲ ਦਾ ਕਾਗਜ਼

ਸੰਸਾਰੀ ਢਾਂਚਾ ਐਸੀ ਢਾਲਣਾ ਵਿਚ ਢਾਲਿਆ ਗਿਆ ਹੈ ਕਿ ਇਸ ਵਿਚ ਹਰ ਤਰ੍ਹਾਂ ਦੇ ਮਨੁੱਖ ਰਹਿੰਦੇ ਨੇ। ਕੋਈ ਗਰੀਬ ਹੈ ਤੇ ਕੋਈ ਅਮੀਰ ਹੈ। ਕੋਈ ਸੁਖੀ ਹੈ ਤੇ ਕੋਈ ਦੁਖੀ ਹੈ। ਕੋਈ ਧਨੀ ਹੈ ਤੇ ਕੋਈ ਕੰਗਾਲ ਹੈ ਪਰ ਵਾਹਿਗੁਰੂ ਦੀ ਦਰਗਾਹ ਵਿਚ ਹਰ ਤਰ੍ਹਾਂ ਦਾ ਮਨੁੱਖ ਕਬੂਲ ਹੈ ਕਿਉਂਕਿ ਵਾਹਿਗੁਰੂ ਦੀ ਰਜ਼ਾ ਨਾਲ ਹੀ ਇਹ ਸਭ ਮਨੁੱਖ ਧਰਤੀ ਤੇ ਵੱਸ ਰਹੇ ਹਨ। ਲੇਕਿਨ ਵਾਹਿਗੁਰੂ ਨੂੰ ਆਪਣੀ ਦਰਗਾਹ ਵਿਚ ਸੱਚੇ ਤੇ ਨੇਕ-ਦਿਲ ਇਨਸਾਨ ਹੀ ਮਨਜ਼ੂਰ ਹਨ, ਜੋ ਵਾਹਿਗੁਰੂ ਦੀ ਪ੍ਰੀਤੀ ਨਾਲ ਜੁੜੇ ਹੋਏ ਹਨ।

ਇਸੇ ਤਰ੍ਹਾਂ ਗਿ: ਮਾਨ ਸਿੰਘ ਜੀ ਝੌਰ ਦੁਖਦਾਈ ਮਾਤਾ ਦੀ ਪੀੜਾ ਸੁਣਾਅ ਰਹੇ ਹਨ ਕਿ ਉਸ ਨੂੰ ਕਿਸ ਤਰ੍ਹਾਂ ਦਾ ਦੁੱਖ ਹੈ, ਉਸ ਨੂੰ ਕਿਸ ਤਰ੍ਹਾਂ ਦੀ ਚਿੰਤਾ ਹੈ। ਉਹ ਮਾਤਾ ਆਪਣੇ ਬਾਰੇ ਦੱਸ ਰਹੀ ਹੈ ਕਿ ਮੇਰੀ ਨਿਮਾਣੀ ਕੋਲੋਂ ਐਸੀ ਕਿਹੜੀ ਗਲਤੀ ਹੋ ਗਈ ਹੈ, ਜੋ ਮੈਨੂੰ ਇਸ ਜਨਮ ਵਿਚ ਸਜ਼ਾ ਮਿਲ ਰਹੀ ਹੈ। ਮੇਰੇ ਆਸ-ਪੜੋਸ ਵਾਲੇ ਸਭ ਰਿਸ਼ਤੇਦਾਰ ਤਰ ਜਾਣਗੇ ਤੇ ਪਤਾ ਨਹੀਂ ਮੈਂ ਕੀ ਕਰਮ ਕੀਤੇ ਹੋਏ ਨੇ, ਕਿਹੜੇ ਪਾਪਾਂ ਦੇ ਬੀਜ ਬੀਜੇ ਹੋਏ ਨੇ, ਜਿਸਦੀ ਮੈਨੂੰ ਸਜ਼ਾ ਮਿਲ ਰਹੀ ਹੈ। ਮੈਨੂੰ ਨਿਮਾਣੀ ਨੂੰ ਭਾਈ ਗੁਰਦਾਸ ਜੀ ਨੇ ਆਵਾਜ਼ ਹੀ ਨਹੀਂ ਮਾਰੀ। ਇਹ ਸੁਣ ਕੇ ਸਿੱਖ ਨੇ ਮਾਂ ਨੂੰ ਆਖਿਆ ਮਾਂ ਅੱਜ ਤੇ ਸੌਦਾ ਹੀ ਬੜਾ ਸਸਤਾ ਹੈ। ਅਗਰ ਕੋਈ ਦੋ ਪੈਸੇ ਵੀ ਭੇਟ ਕਰ ਦੇਵੇ, ਉਸ ਦਾ ਵੀ ਨਾਮ ਲਿਖਿਆ ਜਾ ਰਿਹਾ ਹੈ। ਇਸ ਲਈ ਤੂੰ ਵੀ ਕੁਝ ਲੰਗਰ ਵਾਸਤੇ ਦਾਨ ਕਰਨਾ ਸੀ, ਭੇਟ ਕਰਨਾ ਸੀ। ਤੇਰਾ ਵੀ ਨਾਮ ਆਪੇ ਹੀ ਲਿਖਿਆ ਜਾਂਦਾ। ਜਿਸ ਵੇਲੇ ਸਿੱਖ ਨੇ ਆਖਿਆ ਕੁਝ ਦਾਨ ਦੇਣਾ ਸੀ ਤਾਂ ਮਾਈ ਦੇ ਹਥੋਂ ਡੰਗੋਰੀ ਡਿੱਗ ਪਈ। ਧਰਤੀ ਉਤੇ ਬੈਠ ਕੇ ਤੇ ਸਿਰ ਗੋਡਿਆਂ ਦੇ ਵਿਚ ਲੈ ਕੇ ਜ਼ੋਰ ਜ਼ੋਰ ਨਾਲ ਚੀਕਾਂ ਮਾਰਨ ਲੱਗੀ। ਇਹ ਸਭ ਕੁਝ ਵੇਖ ਕੇ ਸਿੱਖ ਪਰੇਸ਼ਾਨ ਹੋ ਗਿਆ ਤੇ ਕਹਿਣ ਲੱਗਾ ਮਾਂ ਮੈਂ ਐਸੀ ਤੇ ਕੋਈ ਗੱਲ ਨਹੀਂ ਕਹੀ, ਜਿਸ ਨਾਲ ਤੁਹਾਡੇ ਦਿਲ ਨੂੰ ਕੋਈ ਠੇਸ ਪਹੁੰਚੇ। ਮੈਂ ਕੋਈ ਕੌੜਾ ਬਚਨ ਵੀ ਨਹੀਂ ਬੋਲਿਆ ਤੁਹਾਨੂੰ। ਔਰ ਮੈਂ ਗੁਰਮਤਿ ਦੇ ਖ਼ਿਲਾਫ ਵੀ ਕੋਈ ਬਚਨ ਉਚਾਰਣ ਨਹੀਂ ਕੀਤਾ। ਫਿਰ ਤੁਸੀਂ ਕਿਉਂ ਵਿਰਲਾਪ ਕਰ ਰਹੇ ਹੋ ? ਕਿੱਤੇ ਤੁਹਾਨੂੰ ਦਾਨ ਕਰਨ ਲੱਗਿਆਂ ਪਤੀ ਦਾ ਡਰ ਤੇ ਨਹੀਂ ਮਾਰਦਾ। ਪਤੀ ਦਾ ਭੈ ਤੇ ਨਹੀਂ ਮਾਰਦਾ। ਔਰ

ਜਾਂ ਤੂੰ ਕਿਤੇ ਹੱਥੋਂ ਕੰਜੂਸ ਤੇ ਨਹੀਂ। ਕਿਤੇ ਦਾਨ ਕਰਨ ਲਗਿਆਂ ਤੇਰੀ ਆਤਮਾ ਘੱਟਦੀ ਤੇ ਨਹੀਂ। ਸਿੱਖ ਦੇ ਇੰਨੇ ਸਾਰੇ ਸਵਾਲ ਇਕੱਠੇ ਸੁਣ ਕੇ ਮਾਈ ਦੇ ਹਾਵੇ ਹੌਕੇ ਹੋਰ ਤੇਜ ਹੋ ਗਏ। ਔਰ ਜਦੋਂ ਉਸ ਨੇ ਸਿੱਖ ਦੀ ਜ਼ੁਬਾਨੋਂ ਇਹ ਸਵਾਲ ਸੁਣਿਆ ਕਿ ਕਿਤੇ ਤੈਨੂੰ ਪਤੀ ਦਾ ਡਰ ਤੇ ਨਹੀਂ ਤਾਂ ਇਹ ਸੁਣ ਕੇ ਮਾਈ ਦਾ ਕਲੇਜਾ ਕੰਬ ਗਿਆ। ਔਰ ਕਹਿਣ ਲੱਗੀ ਸਿੱਖਾਂ ! ਤੂੰ ਮੇਰੇ ਕੋਲੋਂ ਕੋਈ ਬਦਲਾ ਲੈ ਰਿਹਾ ਹੈਂ। ਕਈ ਚਿਰਾਂ ਦਾ ਵਿਛੜਿਆ ਹੋਇਆ ਮੇਰੇ ਸਿਰ ਦਾ ਸੁਹਾਗ ਜਿਸ ਨਾਲ ਮੈਂ ਚਾਰ ਲਾਵਾਂ ਲਈਆਂ ਸੀ। ਉਸ ਦੇ ਖੱਬੇ ਪਾਸੇ ਬੈਠ ਕੇ ਮੈਂ ਵਾਅਦਾ ਕੀਤਾ ਸੀ ਕਿ ਮੈਂ ਉਸ ਨਾਲ ਹਰ ਸਾਕ ਵੇਖਾਂਗੀ ਪਰ ਮੇਰਾ ਸਿਰ ਦਾ ਸਾਈਂ ਭਰ ਜਵਾਨੀ ਵਿਚ ਮੌਤ ਦੀ ਖੁਰਾਕ ਬਣ ਗਿਆ। ਉਹ ਇਸ ਜਹਾਨ 'ਚੋਂ ਕੂਚ ਕਰ ਗਿਆ। ਔਰ ਜਦੋਂ ਮੈਂ ਸਤਿਸੰਗ ਨਾਲ ਜੁੜੀ ਤਾਂ ਮੈਨੂੰ ਗੁਰੂ ਕੇ ਬਚਨਾਂ ਨੇ ਆਸਰਾ ਦੇਣਾ ਸ਼ੁਰੂ ਕਰ ਦਿੱਤਾ।

*ਸੁਰਿ ਨਰ ਦੇਵ ਨ ਪਾਵਹਿ ਮੀਤਾ॥*

(ਅੰਗ ੧੦੭੮)

*ਸਾਧਸੰਗਿ ਤਿਨ੍ਹੀ ਦਰਸਨੁ ਪਾਇਆ॥ ੧॥*

(ਅੰਗ ੭੪੦)

*ਸਾਹ ਵਾਪਾਰੀ ਮਰਨਾ......*
*ਜੋ ਦੀਸੈ ਸੋ ਕਾਲਹਿ ਖਰਨਾ॥ ੨॥*

(ਅੰਗ ੭੪੦)

*ਕ੍ਰਿਪਾ ਨਿਧਾਨ ਨਾਨਕ ਕਉ ਕਰਹੁ ਦਾਤਿ॥*
*ਨਾਮੁ ਤੇਰਾ ਜਪੀ ਦਿਨੁ ਰਾਤਿ॥*

(ਅੰਗ ੭੪੦)

ਬਚਨ ਆਸਰਾ ਦਿੱਤਾ ਤੇ ਸਿੱਖ ਨੇ ਕੋਈ ਧੀਰਜ ਫੜ ਲਿਆ ਪਰ ਤੂੰ ਨਾਲ ਮੈਨੂੰ ਦੂਸਰਾ ਇਹ ਤਾਹਣਾ ਦੇ ਦਿੱਤਾ ਕਿ ਤੂੰ ਕਿਤੇ ਹੱਥੋਂ ਕੰਜੂਸ ਤੇ ਨਹੀਂ। ਗੁਰੂ ਕੇ ਲਾਲ ਗੁਰੂ ਰਾਮਦਾਸ ਦੇ ਵੱਸੇ ਹੋਏ ਪ੍ਰੇਮੀਆ ਮੈਂ ਕੰਜੂਸ ਨਹੀਂ ਤੇ ਨਾ ਹੀ ਮੇਰੀ ਆਤਮਾ ਘੱਟਦੀ ਹੈ, ਔਰ ਨਾ ਹੀ ਛਾਤੀ ਫਟਦੀ ਹੈ। ਫਿਰ ਮਾਤਾ ਤੂੰ ਇੰਨੀ ਬੇਸਬਰ ਹੋ ਕੇ ਚੀਕਾਂ ਕਿਉਂ ਮਾਰੀਆਂ? ਸਿੱਖਾ, ਮੈਂ ਰੋਈ ਇਸ ਕਰਕੇ ਨਹੀਂ ਕਿ ਮੇਰਾ ਪਤੀ ਮਰ ਗਿਆ ਹੈ। ਮੈਂ ਰੋਈ ਇਸ ਕਰਕੇ ਨਹੀਂ ਕਿ ਮੈਂ ਹੱਥੋਂ ਕੰਜੂਸ ਹਾਂ, ਔਰ ਮੈਂ ਇਸ ਕਰਕੇ ਵੀ ਨਹੀਂ ਰੋਈ ਕਿ ਮੇਰੀ ਆਤਮਾ ਘੱਟਦੀ ਹੈ ਜਾਂ ਛਾਤੀ ਫਟਦੀ ਹੈ। ਬਲਕਿ ਮੈਂ ਇਸ ਕਰਕੇ ਰੋਈ ਹਾਂ ਕਿ ਮੇਰੀ ਹਾਂਡੀ ਵਿਚ ਉਹੀ ਦੋ ਮੁੱਠੀ ਭਰ ਆਟਾ ਸੀ, ਜਿਸਦੀਆਂ ਮੈਂ ਰਾਤੀ ਦੋ ਰੋਟੀਆਂ ਪਕਾਈਆਂ। ਔਰ ਅੱਜ ਮੇਰੇ ਬਰਤਨ ਵਿਚ

ਬਿਲਕੁਲ ਵੀ ਆਟਾ ਹੈ ਨਹੀਂ। ਮੈਂ ਕੰਗਾਲ ਹਾਂ, ਮੈਂ ਮੁਫ਼ਲਿਸ ਹਾਂ, ਮੈਂ ਗਰੀਬਨੀ ਹਾਂ। ਕੰਗਾਲਤਾ ਨੇ ਮੇਰੇ ਘਰ ਡੇਰੇ ਲਾਏ ਹੋਏ ਨੇ। ਪੈਸੇ ਨੂੰ ਵੇਖਿਆਂ ਕਈ ਸਦੀਆਂ ਹੋ ਗਈਆਂ ਹਨ। ਇਹ ਜੋ ਪੁਰਾਣੇ ਫੱਟੇ ਹੋਏ ਕੱਪੜੇ ਮੈਂ ਆਪਣੇ ਤਨ ਨੂੰ ਕਜਣ ਵਾਸਤੇ ਪਾਏ ਹੋਏ ਨੇ ਇਸ ਤੋਂ ਇਲਾਵਾ ਮੇਰੇ ਕੋਲ ਹੋਰ ਕੋਈ ਟਾਕੀ ਕੱਪੜਾ ਵੀ ਨਹੀਂ ਹੈ। ਜਿਹੜੀ ਕਿ ਮੈਂ ਗੁਰੂ ਅਰਜਨ ਸਾਹਿਬ ਨੂੰ ਦਾਨ ਕਰ ਸਕਾਂ। ਇਸ ਲਈ ਮੇਰੀਆਂ ਚੀਕਾਂ ਨਿਕਲੀਆਂ ਨੇ ਗੁਰੂ ਕੇ ਸਿੱਖਾ..........! ਕਾਸ਼ ਮੇਰੇ ਕੋਲ ਕੁਝ ਹੁੰਦਾ ਜਿਹੜਾ ਮੈਂ ਗੁਰੂ ਦੇ ਨਾਮ ਦਾਨ ਕਰ ਸਕਾਂ। ਮੇਰਾ ਵੀ ਨਾਮ ਲਿਖਿਆ ਜਾਂਦਾ। ਮੇਰੀ ਵਰਗੀ ਨਿਮਾਣੀ ਨੂੰ ਵੀ ਗੁਰੂ ਦੇ ਦਰਸ਼ਨ ਹੋ ਜਾਂਦੇ ਤੇ ਧੰਨ ਗੁਰੂ ਅਰਜਨ ਦੇਵ ਜੀ ਦੇ ਚਰਨਾਂ ਤੇ ਮੱਥਾ ਟੇਕਣ ਦਾ ਮੌਕਾ ਮਿਲ ਜਾਂਦਾ ਔਰ ਗਰੀਬ ਨਿਵਾਜ਼ ਦਾ ਪਾਵਨ ਪਵਿੱਤਰ ਹੱਥ ਮੇਰੀ ਕੰਢ ਨਾਲ ਛੂਹ ਕੇ ਤੇ ਉਹਨਾਂ ਦੀ ਜ਼ੁਬਾਨੋਂ ਪਾਕ ਪਵਿੱਤਰ ਆਵਾਜ਼ ਨਿਕਲਦੀ....... ਜਾ ਮਾਈ! ਨਿਹਾਲ-ਨਿਹਾਲ......। ਇਹ ਸ਼ਬਦ ਸੁਣ ਕੇ ਮੇਰੇ ਸਿਰ ਤੋਂ ਜਮਾਂ ਦਾ ਭੈ ਮੁੱਕ ਜਾਂਦਾ ਪਰ ਸਿੱਖਾ ਮੈਂ ਕਰਾਂ ਕੀ ? ਮੇਰੇ ਕੋਲ ਦਾਨ ਦੇਣ ਵਾਲੀ ਵਸਤੂ ਕੋਈ ਨਹੀਂ। ਇੰਨੀਆਂ ਗੱਲਾਂ ਕਰਨ ਤੋਂ ਬਾਅਦ ਸਿੱਖ ਆਪਣੇ ਰਾਹੀ ਪੈ ਗਿਆ ਤੇ ਮਾਤਾ ਆਪਣੇ ਰਾਹੀ ਪੈ ਗਈ।

ਜਿਸ ਵੇਲੇ ਆਪਣੀ ਕੁਟੀਆ ਦਾ ਕੁੰਡਾ ਖੋਲ੍ਹਣ ਲੱਗੀ ਨਾ, ਉਸੇ ਵੇਲੇ ਉਸਦੀ ਜ਼ੁਬਾਨ ਤੇ ਇਹ ਅਲਫਾਜ਼ ਆ ਗਏ ਕਿ ਮੇਰਾ ਬਾਪੂ ਗੁਰੂ ਗ੍ਰੰਥ ਸਾਹਿਬ ਜੀ ਕਹਿੰਦੇ ਹਨ ਜਿਹੜਾ ਆਦਮੀ ਘਾਲਣਾ ਕਰਦਾ ਹੈ, ਮਿਹਨਤ ਕਰਦਾ ਹੈ, ਮਜ਼ਦੂਰੀ ਕਰਦਾ ਹੈ ਤਾਂ ਉਹ ਆਪਣੀ ਕਮਾਈ ਵਿਚੋਂ ਹੱਥੋਂ ਦਾਨ ਵੀ ਦਿੰਦਾ ਹੈ। ਇਸ ਤਰ੍ਹਾਂ ਉਸਨੂੰ ਰਾਹ ਲਭ ਜਾਂਦਾ ਹੈ, ਉਸ ਨੂੰ ਚਾਨਣਾ ਹੋ ਜਾਂਦਾ ਹੈ ਕਿ ਉਹ ਕੁਝ ਕਰ ਸਕਦਾ ਹੈ। ਫਿਰ ਮੈਂ ਨਹੀਂ ਕਰ ਸਕਦੀ ? ਮੈਂ ਵੀ ਘਾਲਣਾ ਕਰਾਂਗੀ, ਮਿਹਨਤ ਕਰਾਂਗੀ, ਗੁਰੂ ਦੇ ਨਾਮ ਤੇ ਮਜ਼ਦੂਰੀ ਕਰਾਂਗੀ। ਫਿਰ ਮੇਰੀ ਵੀ ਕਾਮਨਾ ਪੂਰੀ ਹੋ ਜਾਏਗੀ, ਜਦੋਂ ਗੁਰੂ ਮੇਰੇ ਤੇ ਤਰੁਠੇਗਾ। ਫਿਰ ਉਸ ਨੇ ਦੁਬਾਰਾ ਘਰ ਦਾ ਦਰਵਾਜ਼ਾ ਬੰਦ ਕੀਤਾ ਤੇ ਪਿੰਡ ਵਿਚ ਇਕ ਬੜੇ ਵੱਡੇ ਸੇਠ ਦਾ ਘਰ ਸੀ। ਉਸ ਦੇ ਘਰ ਉਹ ਮਾਤਾ ਚਲੀ ਗਈ ਤੇ ਜਾ ਕੇ ਕਹਿਣ ਲੱਗੀ, ਸੇਠ ਜੀ ! ਮੈਨੂੰ ਅੱਜ ਦੇ ਦਿਨ ਤੁਸੀਂ ਨੌਕਰ ਰੱਖ ਲਵੋ। ਮੈਂ ਸਾਰਾ ਦਿਨ ਤੇਰੀ ਸੇਠਾਣੀ ਦੀਆਂ ਮੁੱਠੀਆਂ ਭਰਾਂਗੀ ਤੇ ਨਾਲ ਤੇਰੀ ਵੀ ਟਹਿਲ ਸੇਵਾ ਕਰਾਂਗੀ। ਔਰ ਜੇਕਰ ਤੂੰ ਆਗਿਆ ਦੇਵੇਂ ਤਾਂ ਤੇਰੇ ਬੱਚਿਆਂ ਦੇ ਮਲ ਮੂਤਰ ਵਾਲੇ ਕੱਪੜੇ ਵੀ ਸਾਰਾ ਦਿਨ ਸਾਫ਼ ਕਰਦੀ ਰਹਾਂਗੀ। ਤੇਰੇ ਘਰ ਵਿਚ ਬੇਅੰਤ ਬਰਤਨ ਇਕੱਠੇ ਹੁੰਦੇ ਹੋਣਗੇ, ਅਗਰ ਤੂੰ ਕਹੇਂ ਤਾਂ ਮੈਂ ਉਹਵੀ ਸਾਰਾ ਦਿਨ ਸਾਫ਼ ਕਰਦੀ ਰਹਾਂਗੀ। ਬਸ ਮੇਰੀ ਤਮੰਨਾ ਹੈ ਕਿ ਜੋ ਵੀ ਮੇਰੀ ਮਜ਼ਦੂਰੀ ਬਣੇ, ਉਹ ਰਾਤ ਨੂੰ ਮੇਰੀ ਝੋਲੀ ਵਿਚ ਪਾ ਦੇਵੀਂ ਕਿਉਂਕਿ ਮੈਂ ਗੁਰੂ ਕੇ ਕਾਗਜ਼ ਉਤੇ ਨਾਮ ਲਿਖਵਾਉਣਾ ਹੈ। ਮੈਂ ਗੁਰੂ ਦੀ ਯਾਦ ਵਿਚ ਆਉਣਾ ਚਾਹੁੰਦੀ ਹਾਂ ਮੈਂ

ਗੁਰੂ ਦੇ ਚੇਤੇ ਵਿਚ ਆਉਣਾ ਚਾਹੁੰਦੀ ਹਾਂ। ਫਿਰ ਸੇਠ ਜੀ ਨੇ ਉਸ ਨੂੰ ਨੌਕਰ ਰੱਖ ਲਿਆ। ਵੱਡੀ ਸਾਰੀ ਟੋਕਰੀ ਬਾਸਮਤੀ ਨਾਲ ਭਰ ਦਿੱਤੀ ਤੇ ਕੋਲ ਉਖੱੜੀ ਵਿਚ ਰੱਖ ਦਿੱਤੀ। ਔਰ ਸੇਠ ਜੀ ਨੇ ਮਾਤਾ ਨੂੰ ਕਿਹਾ ਕਿ ਜੇਕਰ ਤੂੰ ਗੁਰੂ ਕੇ ਕਾਗਜ਼ ਉਤੇ ਨਾਮ ਲਿਖਾਉਣਾ ਹੈ ਤਾਂ ਮੋਲੀ ਫੜ ਲੈ ਤੇ ਉਖੱੜੀ ਵਿਚ ਬਾਸਮਤੀ ਪਾ ਲੈ ਔਰ ਸੱਟਾਂ ਮਾਰ ਮਾਰ ਕੇ ਛੱੜ ਛੱੜ ਕੇ ਸਾਰੀ ਦੀ ਸਾਰੀ ਟੋਕਰੀ ਵਿਹਲੀ ਕਰ ਲੈ। ਜਦੋਂ ਤੂੰ ਆਪਣਾ ਇਹ ਸਾਰਾ ਕੰਮ ਕਰ ਲਏਂਗੀ ਤਾਂ ਤੇਰੀ ਮਜ਼ਦੂਰੀ ਤੇਰੀ ਝੋਲੀ ਵਿਚ ਪਾ ਦਿੱਤੀ ਜਾਵੇਗੀ।

*ਸਦਾ ਅੰਗ ਸੰਗੇ ਅਭੰਗੰ ਬਿਭੂਤੇ॥*

(ਜਾਪੁ ਸਾਹਿਬ)

ਭਾਵ ਕਿ ਜਿਸ ਮਨੁੱਖ ਦੇ ਅੰਦਰ ਸੱਚੀ ਲਗਨ ਹੋਵੇ, ਵਾਹਿਗੁਰੂ ਉਸ ਦੇ ਸਦਾ ਤੋਂ ਨੇੜੇ ਹੈ, ਕੋਲ ਤੋਂ ਕੋਲ ਹੈ।

*ਪੂਰਬੀ ਨਾ ਪਾਰ ਪਾਵੈ ਹਿੰਗੁਲਾ ਹਿਮਾਲੈ ਧਿਆਵੈ*
*ਗੋਰ ਗਰਦੇਜੀ ਗੁਨ ਗਾਵੈ ਤੇਰੇ ਨਾਮ ਹੈਂ॥*

(ਦਸਮ ਗ੍ਰੰਥ)

ਦਸਵੇਂ ਪਾਤਸ਼ਾਹ ਕਹਿੰਦੇ ਹਨ ਕਿ-



*ਬੰਗ ਕੇ ਬੰਗਾਲੀ*
*ਫਿਰਹੰਗ ਕੇ ਫਿਰੰਗਾਵਾਲੀ*
*ਦਿੱਲੀ ਕੇ ਦਿਲਵਾਲੀ....*

ਜਿੰਨੀਆਂ ਵੀ ਕੌਮਾਂ ਨੇ ਸੰਸਾਰ ਦੀਆਂ, ਉਹ ਸਾਰੀਆਂ ਦੀਆਂ ਸਾਰੀਆਂ ਤੇਰਾ ਨਾਮ ਜਪਦੀਆਂ ਨੇ। ਸਾਰੀਆਂ ਕੌਮਾਂ ਤੈਨੂੰ ਅਰਾਧਦੀਆਂ ਨੇ। ਔਰ ਸਭ ਤੇਰੇ ਸਿਮਰਨ ਵਿਚ ਮਸਤ ਨੇ।

*ਬੰਗ ਕੇ ਬੰਗਾਲੀ*
*ਫਿਰਹੰਗ ਕੇ ਫਿਰੰਗਾਵਾਲੀ*
*ਦਿੱਲੀ ਕੇ ਦਿਲਵਾਲੀ*
*ਤੇਰੀ ਆਗਜਾ ਮੈ ਚਲਤ ਹੈਂ॥*

ਜਿਸ ਵੇਲੇ ਸਾਹਿਬ ਸ੍ਰੀ ਗੋਬਿੰਦ ਸਿੰਘ ਜੀ ਉਪਮਾ ਕਰਦੇ ਕਰਦੇ ਆਪਣੇ ਅਣਡਿਠੇ ਮਾਹੀ ਨਾਲ ਅਣਡਿਠੇ ਪ੍ਰੀਤਮ ਨਾਲ, ਆਪਣੇ ਅਗੰਮੀ ਪ੍ਰੀਤਮ ਨਾਲ ਇਕ ਮਿੱਕ ਹੋ ਜਾਂਦੇ

ਨੇ ਤੇ ਬਦੋ-ਬਦੀ ਅਰਦਾਸ ਵਿਚ ਜੁੜ ਜਾਂਦੇ ਨੇ।

*ਤਉ ਕਹਿ ਲਾਜ ਹਮਾਰੀ ਜੀਅ*
*ਤਉ ਕਹਿ ਲਾਜ ਹਮਾਰੀ॥*
*ਨੀਲ ਕੰਠ ਨਰ ਹਰ ਨਰਾਇਣ*
*ਨੀਲ ਬਸਨ ਬਨਵਾਰੀ॥ ਪ੍ਰਭ ਜੀਅ*
*ਤਉ ਕਹਿ ਲਾਜ ਹਮਾਰੀ.......*

ਫਿਰ ਮਾਤਾ ਨੇ ਧਿਆਨ ਧਰਿਆ ਵਾਹਿਗੁਰੂ ਦਾ ਤੇ ਪੰਜ ਬੁੱਕ ਭਰ ਕੇ ਉਖੱੜੀ ਵਿਚ ਪਾ ਦਿੱਤੇ ਤੇ ਦੋ ਚਾਰ ਸੱਟਾਂ ਜਿਸ ਵੇਲੇ ਮਾਰੀਆਂ ਤੇ ਬੁੱਢੀ ਮਾਈ ਦੇ ਹੱਥਾਂ ਤੇ ਛਾਲੇ ਪੈ ਗਏ। ਜਦੋਂ ਹੋਰ ਦੱਸ ਕੁ ਸੱਟਾਂ ਮਾਰੀਆਂ ਤਾਂ ਹੱਥਾਂ ਦੇ ਛਾਲੇ ਫਿੱਸ ਗਏ। ਔਰ ਅੰਦਰੋਂ ਨਰਮ ਮਾਸ ਨਿਕਲ ਆਇਆ। ਮੋਹਲੀ ਦੇ ਨਾਲ ਹੱਥ ਲੱਗ-ਲੱਗ ਕੇ ਫਿਰ ਉਸ ਮਾਸ ਵਿਚੋਂ ਜ਼ਰਾ ਕੁ ਲਹੂ ਸਿਮਣਾ ਸ਼ੁਰੂ ਹੋ ਗਿਆ। ਲੇਕਿਨ ਮਾਤਾ ਆਪਣੇ ਪਿਆਰ ਵਿਚ ਰੰਗੀ ਹੋਈ ਸੀ। ਆਪਣੀ ਮਸਤੀ ਵਿਚ ਮਸਤ ਸੀ ਕਿਉਂਕਿ ਜਿਹੜਾ ਹਰਿ ਰਸ ਪੀਂਦਾ ਹੈ ਨਾ;

*ਹਰਿ ਰਸੁ ਪੀਵੈ ਅਲਮਸਤੁ ਮਤਵਾਰਾ॥*
*ਆਨ ਰਸਾ ਸਭਿ ਹੋਛੇ ਰੇ॥*

(ਅੰਗ ੩੭੭)

*ਹਰਿ ਰਸਿ ਮਾਤੇ ਇਹੁ ਸੁਖੁ ਕਹੀਐ॥*

(ਅੰਗ ੨੨੭)

ਮਾਤਾ ਤੇ ਸਦਾ ਆਨੰਦ ਵਿਚ ਬਾਣੀ ਦੀ ਪਾਠਨ ਬਾਣੀ ਦਾ ਅਭਿਆਸ ਕਰਨ ਵਾਲੀ ਸੱਟਾਂ ਮਾਰਦੀ ਰਹੀ ਤੇ ਥੋੜ੍ਹਾ-ਥੋੜ੍ਹਾ ਖ਼ੂਨ ਉਸ ਦੇ ਹੱਥਾਂ ਵਿਚੋਂ ਸਿਮਦਾ ਰਿਹਾ ਪਰ ਮਾਤਾ ਦੀ ਜ਼ੁਬਾਨ ਬਾਣੀ ਪੜ੍ਹਦੀ ਰਹੀ ਤੇ ਉਸ ਸੇਠ ਦੇ ਬਾਕੀ ਨੌਕਰ ਵੀ ਮਾਤਾ ਦੀ ਬਾਣੀ ਸੁਣਦੇ ਰਹੇ। ਨੂੰਹਾਂ ਵੀ ਸੁਣਦੀਆਂ ਰਹੀਆਂ ਤੇ ਧੀਆਂ ਵੀ ਸੁਣਦੀਆਂ ਰਹੀਆਂ। ਇਥੋਂ ਤੱਕ ਕਿ ਸੇਠ ਦੇ ਘਰ ਹਰ ਆਉਣ ਜਾਣ ਵਾਲਾ ਵੀ ਮਾਤਾ ਦੀ ਬਾਣੀ ਸੁਣਦਾ ਸੀ। ਲੇਕਿਨ ਮਾਤਾ ਨੇ ਆਪਣੇ ਥਕੇਵੇਂ ਦੀ ਪਰਵਾਹ ਨਾ ਕਰਦਿਆਂ ਹੋਇਆਂ ਆਪਣੇ ਪ੍ਰਭੂ ਪ੍ਰੀਤਮ ਨਾਲ ਜੁੜ ਕੇ ਕਹਿ ਰਹੀ ਸੀ,

*ਜਿਤੁ ਲਾਵਹਿ ਤਿਤੁ ਲਾਗਹ ਸੁਆਮੀ॥*
*ਜਿਤੁ ਲਾਵਹਿ ਤਿਤੁ ਲਾਗਹ ਸੁਆਮੀ॥*

(ਅੰਗ ੮੯੦)

ਮੁਲ ਖਰੀਦੀ ਲਾਲਾ ਗੋਲਾ
ਮੇਰਾ ਨਾਉ ਸਭਾਗਾ ॥
ਗੁਰ ਕੀ ਬਚਨੀ ਹਾਟਿ ਬਿਕਾਨਾ
ਜਿਤੁ ਲਾਇਆ ਤਿਤੁ ਲਾਗਾ ॥ ੧ ॥ (ਅੰਗ ੯੯੧)

ਸਾਰਾ ਦਿਨ ਕਰੜੀ ਮਿਹਨਤ ਕਰਕੇ ਸਾਰਾ ਕਾਰਜ ਪੂਰਾ ਕਰਕੇ ਜਿਸ ਤਰ੍ਹਾਂ ਸੇਠ ਨੇ ਕਿਹਾ ਸੀ ਉਸੇ ਤਰ੍ਹਾਂ ਹੀ ਸਭ ਕੀਤਾ। ਜਿਸ ਵੇਲੇ ਸੂਰਜ ਡੁੱਬਣ ਦੇ ਆਰ-ਪਾਰ ਹੋਇਆ, ਮਾਤਾ ਨੇ ਸੇਠ ਨੂੰ ਕਿਹਾ, "ਸੇਠ ਜੀ, ਆਪਣਾ ਕਾਰਜ ਵੇਖ ਲੈ ਤੇ ਗਰੀਬਨੀ ਦੀ ਝੋਲੀ ਵਿਚ ਜੋ ਮਜ਼ਦੂਰੀ ਬਣਦੀ ਹੈ ਉਹ ਤੂੰ ਦੇ-ਦੇ ਕਿਉਂਕਿ ਰਹਰਾਸਿ ਦਾ ਵੇਲਾ ਹੋ ਗਿਆ ਹੈ, ਸਿੱਖ ਨੇ ਪਾਠ ਕਰਨਾ ਹੈ। ਉਸ ਤੋਂ ਬਾਅਦ ਦਰਬਾਰ ਸਜਣਾ ਹੈ। ਔਰ ਮੈਂ ਗੁਰੂ ਦੇ ਕਾਗਜ਼ ਉਤੇ ਆਪਣਾ ਨਾਮ ਲਿਖਾਉਣਾ ਹੈ। ਸੇਠ ਨੇ ਵੇਖਿਆ ਕਾਰਜ ਪੂਰਾ ਸੀ, ਬੜੀ ਈਮਾਨਦਾਰੀ ਨਾਲ ਕੀਤਾ ਹੋਇਆ ਕੰਮ ਸੀ। ਲੇਕਿਨ ਸੇਠ ਨੇ ਇਕ ਮੁੱਠ ਚੌਲਾਂ ਦੀ ਭਰ ਕੇ ਉਸ ਬੁੱਢੀ ਮਾਈ ਦੀ ਝੋਲੀ ਵਿਚ ਵਗਾਹ ਕੇ ਮਾਰੀ ਤੇ ਕਿਹਾ ਚੱਲੀ ਜਾ ਮਾਈ ! ਇਸ ਤੋਂ ਵੱਧ ਤੇਰੀ ਮਜ਼ਦੂਰੀ ਨਹੀਂ ਬਣਦੀ। ਜੇਕਰ ਤੇਰਾ ਨਾਮ ਲਿਖਿਆ ਜਾਂਦਾ ਹੈ ਤਾਂ ਜਾ ਕੇ ਲਿਖਵਾ ਲੈ ਪਰ ਮਾਤਾ ਨੇ ਅੱਗੋਂ ਆਪਣੀ ਚੁੰਨੀ ਨੂੰ ਦੋ ਚਾਰ ਵੱਟ ਮਾਰ ਕੇ ਤੇ ਆਪਣੇ ਕਲੇਜੇ ਨਾਲ ਲਾ ਲਏ। ਔਰ ਸੇਠ ਨੂੰ ਅੱਗੋਂ ਕਿਹਾ ਕਿ ਜੇਕਰ ਤੂੰ ਮੈਨੂੰ ਦੋ-ਚਾਰ ਸੇਰ ਵੀ ਦੇ ਦਿੰਦਾ ਤੇ ਮੈਂ ਭੱਲਾ ਕੀ ਕਰਨੇ ਸੀ ? ਕਿਉਂਕਿ ਨਾ ਤੇ ਮੇਰੀ ਕੋਈ ਧੀ ਹੈ ਤੇ ਨਾ ਹੀ ਕੋਈ ਪੁੱਤਰ ਹੈ ਸਿਵਾਏ ਗੁਰੂ ਤੋਂ ਮੇਰਾ ਇਸ ਸੰਸਾਰ ਵਿਚ ਕੋਈ ਨਹੀਂ ਹੈ। ਤੂੰ ਤੇ ਬੜਾ ਪਰਉਪਕਾਰੀ ਹੈਂ, ਜੋ ਤੂੰ ਮੇਰੀ ਇਸ ਗਰੀਬਨੀ ਦੀ ਮਦਦ ਕੀਤੀ ਹੈ। ਇਨ੍ਹਾਂ ਦਾਣਿਆਂ ਦੇ ਸਦਕਾ ਹੀ ਮੇਰਾ ਕਾਗਜ਼ ਤੇ ਨਾਮ ਲਿਖਿਆ ਜਾਏਗਾ। ਫਿਰ ਮੈਂ ਮੱਥਾ ਟੇਕਾਂਗੀ ਅਰਦਾਸ ਹੋਵੇਗੀ ਤੇ ਮੈਨੂੰ ਵੀ ਥਾਪੜਾ ਮਿਲੇਗਾ ਗੁਰੂ ਦਾ। ਔਰ ਗੁਰੂ ਜੀ ਕਹਿਣਗੇ ਜਾ ਮਾਈ ਤੂੰ ਨਿਹਾਲ-ਨਿਹਾਲ ! ਇਨ੍ਹਾਂ ਚੌਲਾਂ ਦੀ ਕੀਮਤ ਕੌਣ ਦੇ ਸਕਦਾ ਹੈ ਸੇਠ ਜੀ ! ਸਿੱਧੀ ਚਲੀ ਗਈ ਗੁਰੂ ਕੇ ਦਰਬਾਰ ਵਿਚ ਜਿਥੇ ਮਸੰਦ ਪਾਠ ਕਰਦਾ ਸੀ। ਉਹ ਆਪਣੇ ਰੰਗ ਵਿਚ ਜੁੜਿਆ ਹੋਇਆ ਸੀ ਤੇ ਮਾਈ ਨੇ ਅਚਣਚੇਤ ਜਾ ਕੇ ਉਸ ਦਾ ਮੋਢਾ ਹਿਲਾਇਆ ਤੇ ਕਿਹਾ, "ਸਿੱਖਾ ! ਉਹ ਪਰਉਪਕਾਰੀ ਸਿੱਖਾ, ਵੇ ਨਾਨਕ ਨਿਰੰਕਾਰੀ ਦੇ ਅਖਵਾਉਣ ਵਾਲਿਆ ਸਿੱਖਾ ! ਇਹ ਲੈ ਨਿਮਾਣੀ ਮਾਈ ਦੀ ਥੋੜ੍ਹੀ ਜਿਹੀ ਭੇਟਾ ਤੇ ਜਿਸ ਕਾਗਜ਼ ਉਤੇ ਇਹ ਨਾਮ ਲਿਖਿਆ ਜਾਣਾ ਹੈ, ਉਸ ਕਾਗਜ਼ ਤੇ ਮੇਰਾ ਵੀ ਨਾਮ ਲਿਖ ਲੈ। ਕਿਉਂਕਿ ਇਸ ਕਾਗਜ਼ ਤੋਂ ਨਾਮ ਭਾਈ ਗੁਰਦਾਸ ਜੀ ਨੇ ਪੜ੍ਹਨਾ ਹੈ ਤੇ ਅਰਦਾਸ ਬਾਬਾ ਬੁੱਢਾ ਜੀ ਨੇ ਕਰਨੀ ਹੈ। ਇਹ ਸਭ ਕੁਝ ਸੁਣ ਕੇ ਸਿੱਖ ਦੀ ਬਿਰਤੀ ਟੁੱਟ ਗਈ। ਜਿਸ ਪਾਠ ਵਿਚੋਂ

ਉਸ ਨੂੰ ਰਸ ਆ ਰਿਹਾ ਸੀ, ਉਸ ਪਾਠ ਵਿਚੋਂ ਹੋ ਗਈ ਬੇਰਸੀ। ਕ੍ਰੋਧ ਉਤੇ ਉਸ ਕੋਲੋਂ ਕਾਬੂ ਨਾ ਪਾਇਆ ਗਿਆ ਤੇ ਕਰੋਧਤ ਹੋ ਕੇ ਮਾਈ ਨੂੰ ਕਹਿਣ ਲੱਗਾ, ਲੈ ਜਾ ਆਪਣੇ ਚੌਲ ਤੇ ਮੇਰੀਆਂ ਅੱਖਾਂ ਤੋਂ ਦੂਰ ਹੋ ਜਾ। ਮੈਂ ਨਹੀਂ ਲੈਣੇ ਤੇਰੇ ਚੌਲ। ਤੇਰੀ ਵਰਗੀ ਮਾਤਾ ਦੇ ਚੌਲ ਗੁਰੂ ਰਾਮਦਾਸ ਜੀ ਦੇ ਚਰਨਾਂ ਵਿਚ ਮਨਜ਼ੂਰ ਨਹੀਂ। ਇਸ ਲਈ ਮੈਂ ਤੇਰਾ ਨਾਮ ਕਾਗਜ਼ ਤੇ ਨਹੀਂ ਲਿਖਣਾ। ਮੈਂ ਤੇਰੀ ਅਰਦਾਸ ਨਹੀਂ ਹੋਣ ਦੇਣੀ। ਮੈਂ ਗੁਰੂ ਅਰਜਨ ਦੇਵ ਜੀ ਦੀ ਜ਼ੁਬਾਨੋਂ ਤੈਨੂੰ ਵਰ ਨਹੀਂ ਦੇਣ ਦੇਣਾ। ਇੰਨਾ ਤੂੰ ਪਾਪ ਕੀਤਾ ਕਿ ਮੇਰੀ ਬਿਰਤੀ ਤੋੜ ਦਿੱਤੀ। ਮਾਈ ਵਿਚਾਰੀ ਬੇਬਸ ਹੋ ਕੇ ਘਰ ਨੂੰ ਫਿਰ ਦੁਬਾਰਾ ਤੁਰ ਪਈ। ਜਿਹੜਾ ਸਿੱਖ ਉਸ ਨੂੰ ਸਵੇਰੇ ਮਿਲ ਗਿਆ ਸੀ, ਉਹ ਉਸ ਨੂੰ ਸ਼ਾਮ ਨੂੰ ਫਿਰ ਮਿਲ ਗਿਆ। ਔਰ ਕਹਿਣ ਲੱਗਾ ਮਾਈ! ਸਵੇਰ ਵਾਲਾ ਰੋਣਾ ਅਜੇ ਤੱਕ ਨਹੀਂ ਮੁੱਕਾ ਤਾਂ ਮਾਈ ਨੇ ਅੱਗੋਂ ਜਵਾਬ ਦਿੱਤਾ ਕਿ ਸਵੇਰ ਵਾਲਾ ਰੋਣਾ ਤੇ ਮੁੱਕ ਗਿਆ ਸੀ ਪਰ ਜਿਹੜਾ ਹੁਣ ਰੋਣਾ ਪੱਲੇ ਪਿਆ ਹੈ ਨਾ, ਇਹ ਰੋਣਾ ਮੇਰਾ ਮੜ੍ਹੀਆਂ ਤੱਕ ਨਾਲ ਜਾਣਾ ਹੈ। ਸਿੱਖ ਨੇ ਮੈਨੂੰ ਕਹਿ ਦਿੱਤਾ ਹੈ ਕਿ ਤੇਰੇ ਚੌਲਾਂ ਦੀ ਲੋੜ ਗੁਰੂ ਰਾਮਦਾਸ ਨੂੰ ਨਹੀਂ ਤੇ ਮੈਂ ਤੇਰਾ ਨਾਮ ਨਹੀਂ ਲਿਖਣਾ । ਇਹ ਸਭ ਸੁਣ ਕੇ ਸਿੱਖ ਨੇ ਕਿਹਾ, ਮਾਈ..... ਨਾਮ ਦੀ ਪਰਵਾਹ ਨਾ ਕਰ। ਬਲਕਿ ਜਿਥੇ ਅੰਨ-ਦਾਣੇ ਦਾ ਢੇਰ ਲੱਗਾ ਹੋਇਆ ਹੈ, ਉਥੇ ਤੂੰ ਵੀ ਆਪਣੇ ਮੁੱਠੀ ਭਰ ਚੌਲ ਸੁੱਟ ਦੇ। ਜੇਕਰ ਗੁਰੂ ਅੰਤਰਯਾਮੀ ਹਨ ਤਾਂ ਆਪਣੇ ਆਪ ਤੇਰੀ ਮਿਹਨਤ ਉਸ ਕੋਲ ਪਹੁੰਚ ਜਾਵੇਗੀ।



ਸਿੱਖ ਦਾ ਕਹਿਣਾ ਮੰਨ ਕੇ ਮਾਈ ਨੇ ਚੌਲ ਪਾ ਦਿੱਤੇ। ਫਿਰ ਜਦੋਂ ਭਾਗਾਂ ਵਾਲਾ ਦਿਨ ਆਇਆ ਤਾਂ ਸੰਗਤਾਂ ਗੁਰੂ ਦਰਬਾਰ ਨੂੰ ਤੁਰੀਆਂ। ਇਹ ਬੁੱਢੜੀ ਮਾਈ ਵੀ ਨਾਲ ਤੁਰੀ। ਜਿਸ ਵੇਲੇ ਦਰਬਾਰ ਪਹੁੰਚੇ ਤੇ ਉਥੇ ਜਾ ਕੇ ਉਹਨਾਂ ਮੱਥਾ ਟੇਕਿਆ। ਕਈ ਦਿਨਾਂ ਤੋਂ ਬਾਅਦ ਅੱਜ ਉਹ ਦਿਨ ਆਇਆ ਜਦੋਂ ਬਾਹਰੋਂ ਆਈਆਂ ਸੰਗਤਾਂ ਦੀਆਂ ਭੇਟਾ ਦੀਆਂ ਅਰਦਾਸਾਂ ਹੋਣੀਆਂ ਸਨ। ਜਿਸ ਵੇਲੇ ਕਸ਼ਮੀਰ ਦੀ ਸੰਗਤ ਦੀ ਕਾਗਜ਼ ਦੀ ਵਾਰੀ ਆਈ ਤਾਂ ਮਾਤਾ ਗੋਢਿਆਂ ਵਿਚ ਸਿਰ ਰੱਖ ਕੇ ਬੈਠ ਗਈ ਤੇ ਆਪਣੇ ਮਨ ਵਿਚ ਕਹਿਣ ਲੱਗੀ ਕਿ ਮੇਰੀ ਨਿਮਾਣੀ ਦੀ ਅਰਦਾਸ ਨਹੀਂ ਹੋਣੀ ਕਿਉਂਕਿ ਮੇਰਾ ਤੇ ਕਾਗਜ਼ ਤੇ ਨਾਮ ਹੀ ਨਹੀਂ ਲਿਖਿਆ ਹੋਇਆ। ਭਾਈ ਗੁਰਦਾਸ ਜੀ ਨੇ ਕਸ਼ਮੀਰ ਵਾਲੇ ਕਾਗਜ਼ ਤੋਂ ਇਕ ਨਾਮ ਪੜ੍ਹਿਆ ਤੇ ਉਹ ਸਿੱਖ ਆਪਣੀ ਜਗ੍ਹਾ ਤੋਂ ਉੱਠ ਗਿਆ। ਜਦੋਂ ਬਾਬਾ ਬੁੱਢਾ ਜੀ ਅਰਦਾਸ ਕਰਨ ਲੱਗੇ ਤਾਂ ਹਜ਼ੂਰ ਨੇ ਕਿਹਾ ਬਾਬਾ ਜੀ, ਜ਼ਰਾ ਰੁਕਿਓ ! ਇਹ ਕਾਗਜ਼ ਮੇਰੇ ਹੱਥਾਂ ਵਿਚ ਫੜਾ ਦਿਉ। ਜਿਸ ਵੇਲੇ ਹਜ਼ੂਰ ਨੇ ਸਾਰਾ ਕਾਗਜ਼ ਪੜ੍ਹਿਆ ਤੇ ਮਸੰਦ ਨੂੰ ਆਖਿਆ ਭਾਈ ਜੀ..... ਇਹ ਲਿਸਟ ਮੈਨੂੰ ਮੁਕੰਮਲ ਨਹੀਂ ਜਾਪਦੀ। ਇਹ ਤਾਂ ਮੈਨੂੰ ਅਧੂਰੀ ਜਿਹੀ ਜਾਪਦੀ ਹੈ। ਇਸ ਦੇ ਉੱਤੇ ਇਕ ਪ੍ਰੇਮੀ

ਸਿੱਖ ਦਾ ਨਾਮ ਲਿਖਣ ਵਾਲਾ ਰਹਿ ਗਿਆ ਹੈ। ਇਹ ਗੱਲ ਸੁਣ ਕੇ ਸੰਗਤ ਵਿਚ ਰੌਲਾ ਪੈ ਗਿਆ ਕਿ ਕਿਸ ਨੇ ਬਹੁਤਾ ਧਨ ਦਿੱਤਾ ਹੋਣਾ ਹੈ ਤੇ ਇਸ ਨੇ ਤਾਂ ਹੀ ਉਸਦਾ ਨਾਮ ਨਹੀਂ ਲਿਖਿਆ ਹੋਣਾ। ਗੁਰੂ ਜੀ ਦੀ ਇਹ ਗੱਲ ਸੁਣ ਕੇ ਮਸੰਦ ਅਗਾਂਹ ਹੋਇਆ ਤੇ ਕਹਿਣ ਲੱਗਾ ਜਿਸ ਨੇ ਜੋ ਕੁਝ ਵੀ ਦਿੱਤਾ ਹੈ, ਮੈਂ ਉਹਨਾਂ ਸਾਰਿਆਂ ਦਾ ਨਾਮ ਲਿਖਿਆ ਹੈ। ਗੁਰੂ ਜੀ ਨੇ ਕਿਹਾ ਕਿ ਜਿਸ ਕਿਸੇ ਨੇ ਵੀ ਆਪਨਾ ਦਸਵਾਂ ਹਿੱਸਾ ਆਪਨਾ ਵੀਹਵਾਂ ਹਿੱਸਾ ਦਿੱਤਾ ਹੈ, ਉਹਨਾਂ ਸਾਰਿਆਂ ਦੇ ਤਾਂ ਨਾਮ ਤੂੰ ਇਸ ਕਾਗਜ਼ ਤੇ ਲਿਖੇ ਹੋਏ ਨੇ ਪਰ ਜਿਸ ਨੇ ਆਪਨੇ ਸਾਰੇ ਹਿੱਸੇ ਦੇ ਦਿੱਤੇ ਉਸਦਾ ਤੇ ਤੂੰ ਨਾਮ ਹੀ ਨਹੀਂ ਲਿਖਿਆ ਕਾਗਜ਼ ਤੇ। ਸਿੱਖ ਫਿਰ ਤੋਂ ਕਰੋਧ ਵਿਚ ਆ ਗਿਆ ਤੇ ਕਹਿਣ ਲੱਗਾ ਤੁਹਾਡਾ ਜੀਅ ਕਰਦਾ ਹੈ ਤਾਂ ਅਰਦਾਸ ਕਰ ਦੇਵੋ, ਨਹੀਂ ਕਰਦਾ ਤੇ ਨਾ ਕਰੋ ਕਿਉਂਕਿ ਤੁਹਾਡੀ ਇਸ ਗੱਲ ਨੂੰ ਸੁਣ ਕੇ ਮੇਰਾ ਬਹੁਤ ਨਿਰਾਦਰ ਹੋਇਆ ਹੈ। ਮੈਨੂੰ ਬੇਈਮਾਨ ਕਿਹਾ ਗਿਆ ਹੈ ਪਰ ਗਰੀਬ-ਨਿਵਾਜ਼ ਨੇ ਉਸ ਸਿੱਖ ਦੇ ਗੁੱਸੇ ਵੱਲ ਨਹੀਂ ਵੇਖਿਆ ਤੇ ਨਾ ਹੀ ਉਸ ਕਾਗਜ਼ ਵੱਲ ਵੇਖਿਆ। ਗੁਰੂ ਜੀ ਆਪਨੇ ਤਖ਼ਤ ਤੋਂ ਉੱਠੇ ਤੇ ਸਾਰੀ ਸੰਗਤ ਵਿਚ ਫਿਰੇ। ਜਿਸ ਤਰ੍ਹਾਂ ਮੇਲੇ ਵਿਚ ਗੁਆਚੇ ਹੋਏ ਪੁੱਤਰ ਨੂੰ ਉਸਦੀ ਮਾਂ ਲੱਭਦੀ ਹੈ। ਇਕ ਇਕ ਕੋਨੇ ਵਿਚ ਜਾ ਕੇ ਵੇਖਿਆ। ਇਕ ਇਕ ਮਾਈ- ਭੈਣ ਨੂੰ ਵੇਖਿਆ, ਜਿਸ ਤਰ੍ਹਾਂ ਕੋਈ ਕਜੂੰਸ ਆਪਨਾ ਧਨ ਲਭਦਾ ਹੈ, ਉਸੇ ਤਰ੍ਹਾਂ ਹਜ਼ੂਰ ਉਸ ਇਨਸਾਨ ਨੂੰ ਲੱਭ ਰਹੇ ਸਨ, ਜਿਸ ਦਾ ਕਾਗਜ਼ ਤੇ ਨਾਮ ਨਹੀਂ ਸੀ ਲਿਖਿਆ ਹੋਇਆ। ਭਾਵ ਕਿ ਗੁਰੂ ਜੀ ਆਪਨੇ ਅਤਿ ਪ੍ਰੀਤਮ ਨੂੰ ਲੱਭ ਰਹੇ ਸਨ। ਜਿਸ ਵੇਲੇ ਹਜ਼ੂਰ ਆਖ਼ਿਰ ਤੱਕ ਪਹੁੰਚੇ ਤਾਂ ਉਥੇ ਬੁੱਢੀ ਮਾਈ ਗੋਡਿਆਂ ਵਿਚ ਸਿਰ ਰੱਖ ਕੇ ਸਿਸਕੀਆਂ ਲੈ-ਲੈ ਕੇ ਰੋ ਰਹੀ ਸੀ। ਉਸਦੀ ਆਵਾਜ਼ ਸੁਣ ਕੇ ਸਰਕਾਰ ਉਸ ਕੋਲ ਪਹੁੰਚ ਗਏ ਤੇ ਉਸਦੀ ਬਾਂਹ ਫੜ ਲਈ ਤੇ ਆਪਨੇ ਖੱਬੇ ਮੋਢੇ ਨਾਲ ਲਾ ਕੇ ਉਸ ਦਾ ਮੂੰਹ ਪਲੋਸ ਕੇ ਆਖਿਆ, ਮਾਂ ! ਕਿਉਂ ਰੋਣੀ ਹੈਂ, ਕਿਉਂ ਹਾਲੋ-ਬਿਹਾਲ ਹੋਈ ਹੈਂ। ਐਸ ਕਰਕੇ ਕਿ ਲੋਕਾਂ ਦਾ ਨਾਮ ਉਸ ਕਾਗਜ਼ ਤੇ ਲਿਖਿਆ ਹੋਇਆ ਹੈ। ਜਿਸ ਕਾਗਜ਼ ਨੇ ਸੜ ਜਾਣਾ ਹੈ, ਗਲ ਜਾਣਾ ਹੈ ਪਰ ਮਾਂ... ਤੇਰਾ ਨਾਮ ਤੇ ਮੇਰੇ ਦਿਲ ਦੇ ਕਾਗਜ਼ ਤੇ ਲਿਖਿਆ ਹੋਇਆ ਹੈ। ਮਾਤਾ ਮੈਨੂੰ ਸਾਰਾ ਪਤਾ ਹੈ ਕਿ ਤੂੰ ਚੌਲ ਫੱੜੇ, ਛੱਟੇ, ਕਲਾਏ ਤੇ ਬਣਾਏ। ਔਰ ਬਾਅਦ ਵਿਚ ਉਹ ਚੌਲ ਲੰਗਰ ਵਿਚ ਆ ਕੇ ਪਾ ਦਿੱਤੇ। ਔਰ ਇਹ ਜਿਹੜੀ ਮਾਈ ਹੁਣੇ ਆਈ ਸੀ ਨਾ, ਜਿਸ ਨੂੰ ਬ੍ਰਹਮ-ਗਿਆਨ ਦੀ ਪ੍ਰਾਪਤੀ ਹੋਈ ਹੈ। ਉਹ ਸੰਸਾਰ ਵਿਚ ਪੱਕੇ ਹੋਏ ਚੌਲਾਂ ਦਾ ਇਕ ਦਾਣਾ ਇਸ ਦੇ ਮੂੰਹ ਵੀ ਲੱਗਾ ਹੈ, ਜਿਸ ਨਾਲ ਇਸਦੇ ਸਾਰੇ ਭਰਮ ਕੱਟੇ ਗਏ। ਇਸ ਲਈ ਮਾਈ .... ਕਸ਼ਮੀਰ ਦੇਸ਼ 'ਚੋਂ ਅਰਦਾਸ ਸਭ ਤੋਂ ਪਹਿਲਾਂ ਤੇਰੀ ਹੀ ਹੋਵੇਗੀ। ਔਰ ਗੁਰੂ ਨਾਨਕ-ਨਿਰੰਕਾਰੀ ਦੇ ਘਰੋਂ ਸਭ ਤੋਂ ਪਹਿਲਾਂ ਤੈਨੂੰ ਹੀ ਵਰ ਪ੍ਰਾਪਤ ਹੋਵੇਗਾ।

*ਨਾਨਕ ਚਾਖਿ ਭਏ ਬਿਸਮਾਦੁ॥*
*ਨਾਨਕ ਗੁਰ ਤੇ ਆਇਆ ਸਾਦੁ॥*

(ਅੰਗ ੩੭੭)

ਉਸ ਹਰੀ ਰਸ ਦਾ ਸੁਆਦ ਜਿਹੜਾ ਗੁਰੂ ਦੇ ਰਾਹੀਂ ਆਇਆ, ਉਸ ਨੂੰ ਚੱਖ ਕੇ ਵਿਸਮਾਦ ਹੋ ਗਏ। ਫਿਰ ਜਿਹੜਾ ਹਰੀ-ਰਸ ਹੈ। ਉਹ ਲੋਕ-ਪਰਲੋਕ ਛੱਡ ਕੇ ਨਹੀਂ ਜਾਂਦਾ, ਬਲਕਿ ਉਸ ਰਸ ਵਿਚ ਲੀਨ ਹੋ ਗਿਆ ਹੈ ਗੁਰੂ ਨਾਨਕ ਦਾ ਮਨ।

ਸੋ ਗੁਰੂ ਕੇ ਸਿੱਖੋ! ਬਹੁਤ ਕਲਯੁਗ ਹੈ। ਚਾਰ-ਚੁਫੇਰੇ ਬਦੀਆਂ ਦਾ ਬੜਾ ਜ਼ੋਰ ਹੈ, ਕੁਕਰਮਾਂ ਦਾ ਬੜਾ ਜ਼ੋਰ ਹੈ। ਫਿਰ ਸਿੱਖਾਂ ਪੁੱਛਿਆ, ਗੁਰੂ ਜੀ ਕੋਲੋਂ ਕਿ ਫੇਰ ਕੀ ਕਰੀਏ? ਤਾਂ ਗੁਰੂ ਜੀ ਨੇ ਜਵਾਬ ਦਿੱਤਾ ਕਿ ਇਸ ਕਲਯੁਗ ਤੋਂ ਬਚੋ। ਫਿਰ ਸਿੱਖਾਂ ਕਿਹਾ ਕਿ ਕਿਸ ਤਰ੍ਹਾਂ ਬਚੀਏ? ਸਾਹਿਬ ਕਹਿੰਦੇ ਨੇ-

*ਅਬ ਕਲੂ ਆਇਓ ਰੇ॥*
*ਇਕੁ ਨਾਮੁ ਬੋਵਹੁ ਬੋਵਹੁ॥*
*ਅਨੁ ਰੂਤਿ ਨਾਹੀ ਨਾਹੀ॥* (ਅੰਗ ੧੧੮੫)

ਗੁਰੂ ਜੀ ਸਮਝਾਉਂਦੇ ਹਨ ਕਿ ਨਾਮ ਦਾ ਬੀਜ ਬੀਜੋ ਤੇ ਨਾਮ ਦਾ ਬੀਜ ਬੀਜਣ ਵਾਸਤੇ ਰੁੱਤ ਹੈ, ਸਮਾਂ ਹੈ। ਔਰ ਸਮਾਂ ਹੈ ਮਨੁੱਖਾ ਜਨਮ ਦਾ। ਇਸ ਜਨਮ ਤੋਂ ਇਲਾਵਾ ਫਿਰ ਅਸੀਂ ਕਿਸੇ ਹੋਰ ਜਨਮ ਵਿਚ ਨਾਮ ਨਹੀਂ ਜਪ ਸਕਦੇ। ਇਸ ਲਈ ਵਾਹਿਗੁਰੂ ਕ੍ਰਿਪਾ ਕਰੇ ਅਸੀਂ ਸਾਰੇ ਨਾਮ ਦੇ ਮਤਵਾਲੇ ਬਣ ਜਾਈਏ।

*ਕਦੇ ਉਤਰ ਨਾ ਜਾਏ ਰਾਮ ਰੰਗ॥*
*ਕਦੇ ਉਤਰ ਨਾ ਜਾਏ ਰਾਮ ਰੰਗ॥*

ਇਥੇ 'ਰੰਗ' ਤੋਂ ਭਾਵ ਪ੍ਰੇਮ ਹੈ ਔਰ ਇਹ ਰੰਗ ਜਿਸ ਕਿਸੇ ਨੂੰ ਵੀ ਚੜ੍ਹ ਗਿਆ, ਉਹ ਫਿਰ ਕਦੇ ਉਤਰਦਾ ਨਹੀਂ ਕਿਉਂਕਿ ਇਹ ਰੰਗ ਜਦੋਂ ਕਿਸੇ ਦੇ ਚੜ੍ਹ ਗਿਆ, , ਉਸ ਨੂੰ ਫਿਰ ਕਿਸੇ ਵਿਚ ਵੀ ਭੇਦ-ਭਾਵ ਨਹੀਂ ਜਾਪਦਾ। ਭਾਵੇਂ ਉਹ ਗਰੀਬ ਹੈ ਤੇ ਭਾਵੇਂ ਉਹ ਕੋਈ ਅਮੀਰ ਹੈ। ਉਸ ਨੂੰ ਫਿਰ ਸਾਰੇ ਮਨੁੱਖ ਇਕੋ ਜਿਹੇ ਹੀ ਜਾਪਦੇ ਹਨ, ਭਾਵ ਕਿ ਉਸ ਨੂੰ ਹਰ ਇਕ ਮਨੁੱਖ ਵਿਚ ਸਿਰਫ਼ ਵਾਹਿਗੁਰੂ ਦਾ ਪ੍ਰਭਾਵ ਹੀ ਨਜ਼ਰ ਆਉਂਦਾ ਹੈ।

ਇਸ ਲਈ ਗੁਰਮੁੱਖੋ! ਤੁਸੀਂ ਵੀ ਆਪਣੇ ਆਪ ਨੂੰ ਇਸ ਰੰਗ ਵਿਚ ਢਾਲੋ, ਤਾਂਕਿ ਤੁਹਾਨੂੰ ਵੀ ਕਿਸੇ ਵਿਚ ਕੋਈ ਭੇਦ-ਭਾਵ ਨਜ਼ਰ ਨਾ ਆਵੇ। ਆਪਣੀ ਆਤਮਾ ਨੂੰ ਉਸ ਮਾਤਾ

ਵਾਂਗੂੰ ਬਣਾਉ, ਜਿਸ ਨੂੰ ਆਪਣੇ ਪਿਆਰੇ ਪ੍ਰੀਤਮ ਨਾਲ ਮਿਲਣ ਦੀ ਇੰਨੀ ਤੜਪ ਸੀ ਕਿ ਉਸ ਨੇ ਆਪਣੀ ਉਮਰ ਨਹੀਂ ਵੇਖੀ ਤੇ ਮਜ਼ਦੂਰੀ ਕਰਨ ਵਿਚ ਜੁਟ ਗਈ। ਤਾਂਕਿ ਉਸ ਨੂੰ ਆਪਣੇ ਪਿਆਰੇ ਪ੍ਰੀਤਮ ਦੇ ਦਰਸ਼ਨ ਹੋ ਜਾਣ। ਇਹ ਦ੍ਰਿੜ੍ਹ ਨਿਸ਼ਚਾ ਤੁਸੀਂ ਵੀ ਆਪਣੇ ਅੰਦਰ ਪੈਦਾ ਕਰੋ। ਇਹ ਨਾ ਵੇਖੋ ਕਿ ਸਾਡੀ ਉਮਰ ਕਿੰਨੀ ਹੈ, ਬਲਕਿ ਇਹ ਵੇਖੋ ਕਿ ਸਾਡੇ ਹੱਥੋਂ ਕਿਤੇ ਸਮਾਂ ਤੇ ਉਮਰ ਨਿਕਲ ਤੇ ਨਹੀਂ ਗਈ ਕਿਉਂਕਿ ਬੀਤ ਗਿਆ ਸਮਾਂ ਕਦੇ ਦੁਬਾਰਾ ਵਾਪਿਸ ਨਹੀਂ ਆਉਂਦਾ। ਇਸ ਲਈ ਹੁਣ ਜੋ ਸਮਾਂ ਸਾਡੇ ਕੋਲ ਹੈ, ਅਸੀਂ ਉਸ ਨੂੰ ਐਵੇਂ ਨਾ ਬਤੀਤ ਕਰੀਏ, ਬਲਕਿ ਆਪਣੀਆਂ ਇਹ ਕੀਮਤੀ ਘੜੀਆਂ ਗੁਰੂ ਕੇ ਚਰਨਾਂ ਵਿਚ ਅਰਪਣ ਕਰ ਦਈਏ। ਤਾਂਕਿ ਸਾਨੂੰ ਲੋਕ ਤੇ ਪਰਲੋਕ ਦੇ ਸੁਖਾਂ ਦੀ ਪ੍ਰਾਪਤੀ ਹੋ ਸਕੇ। ਔਰ ਸਾਡਾ ਵੀ ਨਾਮ ਗੁਰੂ ਕੇ ਕਾਗਜ਼ ਤੇ ਨਹੀਂ ਬਲਕਿ ਗੁਰੂ ਦੇ ਦਿਲ ਦੇ ਕਾਗਜ਼ ਤੇ ਲਿਖਿਆ ਜਾਵੇ।



# ਜ਼ਿੰਦਗੀ ਕਿਹੋ ਜਿਹੀ ਹੈ ?

ਸੰਸਾਰ ਦੀ ਵਿਵਸਥਾ ਐਸੀ ਬਣ ਗਈ ਹੈ ਕਿ ਕਲਯੁਗ ਨੂੰ ਇਸ ਦੁਨੀਆਂ ਵਿਚ ਪ੍ਰਵੇਸ਼ ਕਰਨ ਤੋਂ ਕੋਈ ਵੀ ਨਹੀਂ ਰੋਕ ਸਕਦਾ। ਅਗਰ ਕੋਈ ਭੈੜੇ ਕੰਮ ਕਰ ਰਿਹਾ ਹੈ ਤਾਂ ਉਸ ਨੂੰ ਕੋਈ ਰੋਕ ਨਹੀਂ ਰਿਹਾ। ਭਾਵੇਂ ਉਸ ਦਾ ਸਭ ਕੁਝ ਬਰਬਾਦ ਹੀ ਕਿਉਂ ਨਾ ਹੋ ਜਾਵੇ। ਉਸ ਨੂੰ ਭਾਵੇਂ ਕਿਹੋ ਜਿਹੀ ਸਜ਼ਾ ਕਿਉਂ ਨਾ ਮਿਲੇ, ਆਪਣੇ ਕਰਮਾਂ ਦੀ ਪਰ ਉਹ ਬੁਰਾ ਕਰਨਾ ਨਹੀ ਛੱਡਦਾ। ਇਸੇ ਤਰ੍ਹਾਂ ਗਿ: ਮਾਨ ਸਿੰਘ ਗੁਰੂ ਦੇ ਦਿੱਤੇ ਹੋਏ ਪ੍ਰਮਾਣਾਂ ਰਾਹੀਂ ਸਾਨੂੰ ਸਮਝਾਉਣ ਦੀ ਕੋਸ਼ਿਸ਼ ਕਰ ਰਹੇ ਹਨ ਕਿ ਜ਼ਿੰਦਗੀ ਕਿਹੋ ਜਿਹੀ ਹੈ ?

*ਜੁਆਰੀ ਨ ਸਰਬਸੁ ਹਾਰੇ ਸੈ ਥਕਤ ਹੈ॥*

(ਕਬਿਤ ੩੨੩)



ਇਸ ਪੰਗਤੀ ਤੋਂ ਭਾਵ ਹੈ ਕਿ ਜੁਆਰੀਏ ਦਾ ਭਾਵੇਂ ਸਭ ਕੁਝ ਕਿਉਂ ਨਾ ਜੂਏ ਵਿਚ ਹਾਰਿਆ ਜਾਵੇ ਪਰ ਉਹ ਜੂਆ ਖੇਡਣਾ ਨਹੀਂ ਛੱਡਦਾ। ਉਸ ਦਾ ਭਾਵੇਂ ਘਰ ਦਾ ਸਾਰਾ ਸਾਮਾਨ ਹੀ ਕਿਉਂ ਨਾ ਵਿਕ ਜਾਏ ਪਰ ਜੁਆਰੀਆ ਜੂਆ ਖੇਡਣ ਤੋਂ ਬਾਜ਼ ਨਹੀਂ ਆਉਂਦਾ।

"ਗਿ: ਜੀ" ਫੁਰਮਾਉਂਦੇ ਹਨ ਕਿ ਸਾਡੇ ਪਿੰਡ ਵਿਚ ਇਕ ਜੁੰਮਾ ਨਾਮ ਦਾ ਕਸ਼ਮੀਰੀ ਹੁੰਦਾ ਸੀ ਤੇ ਅਸੀਂ ਉਸਦੀ ਵਹੁਟੀ ਨੂੰ ਚਾਚੀ-ਚਾਚੀ ਕਹਿੰਦੇ ਸੀ। ਕਿਸੇ ਵੇਲੇ ਅਸੀਂ ਉਸ ਨੂੰ ਵੇਖਣਾ ਤਾਂ ਉਸਨੇ ਕੀਮਤੀ ਹਾਰ ਪਾਇਆ ਹੁੰਦਾ ਸੀ ਤੇ ਸ਼ਾਮ ਨੂੰ ਵੇਖਣਾ ਤਾਂ ਉਹ ਹਾਰ ਉਸ ਦੇ ਗਲੇ ਵਿਚ ਹੁੰਦਾ ਹੀ ਨਹੀਂ ਸੀ। ਜੇਕਰ ਸ਼ਾਮ ਨੂੰ ਉਸਨੇ ਸ਼ਾਲ ਲੀਤਾ ਹੁੰਦਾ ਹੈ ਤਾਂ ਉਹ ਕੁਝ ਦੇਰ ਬਾਅਦ ਉਸ ਦੇ ਗਲ ਵਿਚ ਹੁੰਦਾ ਹੀ ਨਹੀਂ ਕਿਉਂਕਿ ਉਹ ਆਪਣਾ ਸਭ ਕੁਝ ਜੂਏ ਵਿਚ ਹਾਰ ਜਾਂਦਾ ਸੀ। ਭਾਵ ਕਿ ਉਸਦਾ ਪਤੀ ਉਸਦੀ ਕੋਈ ਵੀ ਚੀਜ਼ ਰਹਿਣ ਨਹੀਂ ਸੀ ਦਿੰਦਾ। ਭਾਵੇਂ ਉਹ ਚੀਜ਼ ਪਾਉਣ ਵਾਲੀ ਹੀ ਕਿਉਂ ਨਾ ਹੋਵੇ। ਉਹ ਇਸ ਕਰਕੇ ਜੁਆ ਨਹੀਂ ਛੱਡਦਾ ਕਿਉਂਕਿ ਉਸਦੀ ਸੰਗਤ ਜੁਆਰੀਆਂ ਦੀ ਹੈ।

*ਅਮਲੀ ਨ ਅਮਲ ਤਜਤ ਜਿਉ ਧਿਕਾਰ ਕੀਏ*

(ਭਾ : ਗੁਰਦਾਸ ਕਬਿੱਤ ੩੨੩)

ਹੁਣ ਅਮਲੀ ਨੂੰ ਭਾਵੇਂ ਤੁਸੀਂ ਕੋਲ ਬੈਠ ਕੇ ਸਮਝਾਉ, ਭਾਵੇਂ ਅੰਦਰ ਵਾੜ ਕੇ ਸਮਝਾਉ ਤੇ ਭਾਵੇਂ ਉਸ ਨੂੰ ਵੇਦਾਂ-ਸ਼ਾਸਤਰਾਂ ਦੇ ਪ੍ਰਮਾਣ ਦਿਉ, ਉਸ ਨੇ ਆਪਣਾ ਅਮਲ ਕਰਨਾ ਨਹੀਂ ਛਡਣਾ।

'ਭੰਗ' ਤੇ 'ਗੰਗਾ' ਦੋਵੇਂ ਭੈਣਾਂ ਹੀ ਹਨ। ਲੋਕਾਂ ਪੁੱਛਿਆ "ਉਹ ਕਿਵੇਂ"?

*ਪਰਬੱਤ ਹੇਠ ਬਸੰਤ*

ਉਹਨਾਂ ਕਿਹਾ ਕਿ ਗੰਗਾ ਵੀ ਪਰਬਤ 'ਚੋਂ ਨਿਕਲਦੀ ਹੈ ਤੇ ਭੰਗ ਵੀ ਪਰਬਤ ਵਿਚੋਂ ਹੀ ਪੈਦਾ ਹੁੰਦੀ ਹੈ। ਇਸ ਲਈ ਇਹ ਦੋਵੇਂ "ਪਰਬਤ-ਭੈਣਾਂ" ਹਨ। ਔਰ ਇਕ ਖ਼ੂਬੀ ਹੈ ਭੰਗ ਵਿਚ ਗੰਗਾ ਨਾਲੋਂ ਜਿਸ ਕਰਕੇ ਮੈਂ ਇਸ ਨੂੰ ਪੀਂਦਾ ਹਾਂ। ਉਹਨਾਂ ਪੁਛਿਆ "ਉਹ ਕਿਵੇਂ ? ਫਿਰ ਉਹਨਾਂ ਨੇ ਜਵਾਬ ਦਿੱਤਾ ਕਿ ਗੰਗਾ ਦੇ ਪੀਣ ਨਾਲ ਤੇ ਸਿਰਫ਼ ਮੈਲ ਹੀ ਧੋਤੀ ਜਾਣੀ ਹੈ ਪਰ ਅਗਰ ਭੰਗ ਦਾ ਘੁਟ ਪੀ ਲਈਏ ਤਾਂ ਭਗਵੰਤ ਦੇ ਦਰਸ਼ਨ ਹੋ ਜਾਂਦੇ ਹਨ।

ਇਸੇ ਤਰ੍ਹਾਂ ਇਕ ਮਰਾਸੀ ਨੇ ਮੰਗਣਾ ਜਾਣਾ ਸੀ ਪਰ ਉਸ ਨੇ ਭੰਗ ਪੀ ਲਈ। ਔਰ ਚਾਦਰ ਦੀ ਬੁਕਲ ਜਿਸ ਵੇਲੇ ਆਪਣੇ ਤੇ ਲਈ ਤੇ ਉਸਦਾ ਮੂੰਹ ਆਪਣੇ ਘਰ ਵਾਲੇ ਹੀ ਪਾਸੇ ਹੋ ਗਿਆ। ਔਰ ਆਪਣੀ ਹੀ ਪਤਨੀ ਨੂੰ ਕਹਿਣ ਲੱਗ ਪਿਆ ਕਿ,



*ਸਤਿਆਵਾਣੀ ਧਿਆਣੀ,*
*ਤੇਰੇ ਘਿਉ ਮੈਦੇ ਦੇ ਕੋਠੇ*
*ਜੁਗਾਂ ਤੀਕ ਜੀਅ ਧਿਆਣੀ।*

ਪਤੀ ਨੇ ਸਾਰੀਆਂ ਅਸੀਸਾਂ ਆਪਣੀ ਹੀ ਘਰ ਵਾਲੀ ਨੂੰ ਦੇ ਦਿੱਤੀਆਂ। ਉਸ ਦੇ ਮਨ ਵਿਚ ਤਾਂ ਇਹ ਸੀ ਕਿ ਮੈਂ ਤਾਂ ਬਾਹਰ ਮੰਗਣ ਗਿਆ ਹੋਇਆਂ ਹਾਂ। ਇਸ ਲਈ ਜਿਸ ਨੇ ਮੱਤ ਹੀ ਮਾਰ ਦੇਣੀ ਹੈ, ਭੰਗ ਸ਼ਿਵ ਜੀ ਨਾਲ ਇਸ ਤਰ੍ਹਾਂ ਰਹੀ, ਜਿਸ ਤਰ੍ਹਾਂ ਰਾਮ ਚੰਦਰ ਜੀ ਨਾਲ ਸੀਤਾ ਰਹੀ ਸੀ।

ਪੰਜ ਸੌ ਮੀਲ ਵੀ ਕਿੱਤੇ ਮੁਰਦਾ ਮਰਿਆ ਹੋਵੇ ਨਾ ਤੇ ਉਸਦੀਆਂ ਹੱਡੀਆਂ ਲਿਆ ਕੇ ਗੰਗਾ ਵਿਚ ਪਾਉਂਦੇ ਹਨ। ਮੁਰਦਿਆਂ ਦੀਆਂ ਹੱਡੀਆਂ ਖਾਣ ਵਾਲੀ ਇਹ ਗੰਗਾ ਭੰਗ ਨਾਲ ਵੀ ਤੇ ਮਿਲੀ ਹੈ। ਇਹ ਕਿਉਂ ਨਹੀਂ ਹਟਦਾ ਅਮਲ ਕਰਨ ਤੋਂ, ਇਹ ਕਿਉਂ ਨਹੀਂ ਹਟਦਾ ਭੰਗ ਪੀਣ ਤੋਂ ਕਿਉਂਕਿ ਇਸ ਦੀ ਸੰਗਤ ਹੀ ਅਮਲੀਆਂ ਨਾਲ ਸੀ। ਭਾਵ ਜਿਹੋ ਜਿਹੀ ਇਨਸਾਨ ਨੂੰ ਸੰਗਤ ਮਿਲੇਗੀ ਤੇ ਜਿਹੋ ਜਿਹੀ ਸੰਗਤ ਉਹ ਆਪ ਕਰੇਗਾ, ਫਿਰ ਉਸੇ ਤੇ ਉਹੋ ਜਿਹਾ ਹੀ ਰੰਗ ਚੜ੍ਹਨਾ ਸ਼ੁਰੂ ਹੋ ਜਾਵੇਗਾ। ਭਾਵੇਂ ਉਹ ਇਨਸਾਨ ਕਿੰਨਾਂ ਹੀ ਚੰਗਾ ਕਿਉਂ ਨਾ

ਹੋਵੇ, ਭਾਵੇਂ ਉਸ ਨੂੰ ਚੰਗੇ ਸੰਸਕਾਰ ਹੀ ਕਿਉਂ ਨਾ ਮਿਲੇ ਹੋਣ। ਪਰ ਜੇਕਰ ਉਸ ਨੂੰ ਮਾੜੀ ਸੰਗਤ ਮਿਲ ਗਈ ਤਾਂ ਉਸ ਤੇ ਉਹੋ ਜਿਹਾ ਅਸਰ ਹੋਣਾ ਸ਼ੁਰੂ ਹੋ ਜਾਵੇਗਾ। ਭਾਵੇਂ ਉਸ ਦੇ ਘਰ ਦਾ ਸਭ ਕੁਝ ਵਿੱਕ ਵੀ ਕਿਉਂ ਨਾ ਜਾਵੇ, ਪਰ ਉਹ ਅਮਲ ਕਰਨਾ ਨਹੀਂ ਛੱਡਦਾ।

*ਦੋਖ ਦੁਖ ਲੋਗ ਬੇਦ ਸੁਨਤ ਛਕਤ ਹੈ॥*

(ਕਬਿੱਤ ੩੨੩)

ਵੈਸੇ ਅਮਲੀ ਨੂੰ ਇਸ ਗੱਲ ਦਾ ਪਤਾ ਹੈ ਕਿ ਅਮਲ ਦੁੱਖਾਂ ਵਿਚੋਂ ਵੱਡਾ ਦੁੱਖ ਹੈ। ਉਸ ਨੂੰ ਇਹ ਵੀ ਪਤਾ ਹੈ ਕਿ ਲੋਕੀਂ ਮੇਰੇ ਇਸ ਅਮਲ ਬਾਰੇ ਵੀ ਕਈ ਗੱਲਾਂ ਕਰਦੇ ਹਨ। ਕਈ ਨਿੰਦਿਆ ਵੀ ਕਰਦੇ ਹਨ, ਪਰ ਉਹ ਆਪਣਾ ਅਮਲ ਕਰਨਾ ਨਹੀਂ ਛੱਡਦਾ। ਕਿਉਂਕਿ ਉਸ ਦੀ ਸੰਗਤ ਅਮਲੀਆਂ ਨਾਲ ਹੈ। ਭਾਵੇਂ ਹੁਣ ਉਹ ਮਰ ਜਾਵੇ, ਪਰ ਉਹ ਸੰਗਤ ਕਰਨੀ ਨਹੀਂ ਛੱਡੇਗਾ।

*ਅਧਮ ਅਸਾਧ ਸੰਗ*

'ਅਧਮ' ਤੋਂ ਭਾਵ ਹੈ ਕਿ ਜਿਹੜੇ ਲੋਕ ਇਨਸਾਨ ਹਨ ਨਾ, ਭਾਵੇਂ ਕੋਈ ਡਾਕੂ ਜੁਆਰੀਆ ਜਾਂ ਅਮਲੀ ਹੈ। ਇਹ ਸਭ "ਨੀਚ ਲੋਕ" ਹਨ। ਇਹਨਾਂ ਨੀਚ-ਲੋਕਾਂ ਨੇ ਭੈੜੇ ਲੋਕਾਂ ਦੀ ਸੰਗਤ ਇਖ਼ਤਿਆਰ ਕੀਤੀ ਹੈ। ਐਸੀ ਕੀਤੀ ਕਿ-



*ਛਾਡਤ ਨ ਅੰਗੀਕਾਰ* (ਕਬਿੱਤ ੩੨੩)

ਭਾਵ ਕਿ ਸੰਗਤ ਦਾ ਇੰਨਾ ਭੈੜਾ ਅਮਲ ਹੋ ਗਿਆ ਹੈ ਕਿ ਹੁਣ ਉਹਨਾਂ ਕੋਲੋਂ ਛੱਡੀ ਹੀ ਨਹੀਂ ਜਾਂਦੀ। ਹੁਣ ਬੁਰਿਆਈਆਂ ਤੋਂ ਬਾਜ਼ ਆਉਂਦੇ ਹੀ ਨਹੀਂ। ਭਾਵੇਂ ਕੋਈ ਵੀ ਇਹਨਾਂ ਨੂੰ ਸਮਝਾਉਣ ਵਾਲਾ ਕਿਉਂ ਨਾ ਆ ਜਾਵੇ, ਪਰ ਇਹ ਆਪਣੀਆਂ ਆਦਤਾਂ ਤੋਂ ਬਾਜ਼ ਨਹੀਂ ਆਉਂਦੇ।

*ਮਾਰਬੇ ਕੌ ਤ੍ਰਾਸ ਦੇਖਿ ਚੋਰ ਨ ਤਜਤ ਚੋਰੀ,*
*ਜੁਆਰੀ ਨ ਸਰਬਸੁ ਹਾਰੇ ਸੈ ਥਕਤ ਹੈ॥*
*ਅਮਲੀ ਨ ਅਮਲ ਤਜਤ ਜਿਉ ਧਿਕਾਰ ਕੀਏ,*
*ਦੋਖ ਦੁਖ ਲੋਗ ਬੇਦ ਸੁਣਤ ਛਕਤ ਹੈ॥*
*ਅਧਮ ਅਸਾਧ ਸੰਗ ਛਾਡਤ ਨ ਅੰਗੀਕਾਰ,*
*ਗੁਰਸਿਖ ਸਾਧ ਸੰਗਿ ਛਾਡਿ ਕਿਉ ਸਕਤ ਹੈ॥*

(ਭਾ. ਗੁਰਦਾਸ ਕਬਿੱਤ ੩੨੩)

ਜੇਕਰ ਨੀਚ-ਲੋਕ ਭੈੜੇ ਲੋਕਾਂ ਦੀ ਸੰਗਤ ਕਰਨ ਤੋਂ ਨਹੀਂ ਥੱਕਦੇ। ਫਿਰ ਗੁਰੂ ਕੇ ਸਿੱਖਾ ! ਤੂੰ ਸਾਧ-ਸੰਗਤ ਕਰਨੀ ਕਿਉਂ ਛੱਡਦਾ ਹੈਂ ? ਤੂੰ ਸਾਧ-ਸੰਗਤ ਕਰਨੀ ਕਿਉਂ ਤਿਆਗ ਦਾ ਹੈਂ ?

*ਏਕ ਜੀਹ ਗੁਣ ਕਵਨ ਵਖਾਨੈ*

ਸਾਡੀ ਜ਼ੁਬਾਨ ਤਾਂ ਇਕੋ ਹੀ ਹੈ ਪਰ ਵਾਹਿਗੁਰੂ ਦੇ ਗੁਣ ਬਹੁਤੇ ਹਨ। ਇਸ ਲਈ ਮੈਂ ਇਕੋ ਜ਼ੁਬਾਨ ਨਾਲ ਵਾਹਿਗੁਰੂ ਦੇ ਗੁਣ ਕਿਸ ਤਰ੍ਹਾਂ ਬਿਆਨ ਕਰਾਂ।

*ਅਗਮ ਅਗਮ ਅਗਮਈ॥*

(ਅੰਗ ੪੦੨)

'ਵਾਹਿਗੁਰੂ ਮਨ ਤੋਂ ਦੂਰ ਹੈ, ਬੁੱਧੀ ਤੋਂ ਦੂਰ ਹੈ। ਔਰ ਵਾਹਿਗੁਰੂ ਕਰਮਾਂ ਤੋਂ ਵੀ ਦੂਰ ਹੈ। ਫਿਰ ਇਕ ਜੀਭ ਨਾਲ ਉਸ ਦੇ ਗੁਣ ਕਿਸ ਤਰ੍ਹਾਂ ਬਿਆਨ ਕਰੀਏ।

"ਗਿ: ਮਾਨ ਸਿੰਘ ਜੀ" ਕਹਿੰਦੇ ਮੈਂ "ਵਿਸ਼ਨੂੰ ਪੁਰਾਣ" ਪੜ੍ਹਿਆ ਹੈ। ਉਸ ਵਿਚ ਲਿਖਿਆ ਹੈ ਕਿ ਸ਼ੇਸ਼ਨਾਗ ਦੇ ਹਜ਼ਾਰ ਮੂੰਹ ਹਨ। ਔਰ ਇਕ-ਇਕ ਮੂੰਹ ਵਿਚ ਦੋ ਜ਼ੁਬਾਨਾਂ ਹਨ। ਭਾਵ ਕਿ ਦੋ ਹਜ਼ਾਰ ਜ਼ੁਬਾਨ ਹੈ ਉਸ ਸ਼ੇਸ਼ਨਾਗ ਦੀ। ਔਰ ਸਤਿਯੁਗ ਤੋਂ ਲੈ ਕੇ ਕਲਯੁਗ ਅੱਧਾ ਬੀਤ ਗਿਆ ਹੈ ਤੇ ਸਾਢੇ ਤਿੰਨ ਯੁੱਗ ਹੋ ਗਏ ਨੇ ਸ਼ੇਸ਼ਨਾਗ ਦੋ ਹਜ਼ਾਰ ਨਾਮ ਵਾਹਿਗੁਰੂ ਦਾ ਰੋਜ਼ ਲੈਂਦਾ ਹੈ। ਫਿਰ ਇਕ ਜੀਭ ਨਾਲ ਉਸ ਦੇ ਕਿੰਨੇ ਕੁ ਗੁਣ ਗਾਏ ਜਾ ਸਕਦੇ ਨੇ।

ਭਾਈ ਨੰਦ ਲਾਲ ਜੀ ਕਹਿੰਦੇ ਹਨ। ਐ ਮੇਰੇ ਵਾਹਿਗੁਰੂ ! ਮੇਰੇ ਤੇ ਰਹਿਮਤ ਕਰੋ, ਮੇਰੇ ਤੇ ਦਇਆ ਕਰੋ ਔਰ ਮੇਰੇ ਮਨ ਨੂੰ ਆਪਣੇ ਪਿਆਰ ਦਾ ਸ਼ੌਂਕ ਬਖ਼ਸ਼। ਔਰ ਉਸ ਸ਼ੌਕ ਵਿਚੋਂ ਰਸ ਲੈਣ ਦੀ ਸਮੱਰਥਾ ਬਖ਼ਸ਼। ਮੇਰੇ ਸਿਰ ਦੇ ਜਿੰਨੇ ਵੀ ਰੋਮ ਹਨ, ਉਹਨਾਂ ਸਾਰਿਆਂ ਨੂੰ ਤੂੰ ਜ਼ੁਬਾਨ ਬਣਾ ਦੇ। ਜਿੰਨੇ ਅਰਬ-ਖਰਬ ਰੋਮ ਹਨ, ਇਹ ਜ਼ੁਬਾਨ ਬਣ ਜਾਣ। ਸਤਿਗੁਰ ਜੀ ਵੀ ਫੁਰਮਾਉਂਦੇ ਹਨ-

*ਜਿਹਵਾ ਏਕ ਕਵਣ ਗੁਨ ਕਹੀਐ॥*
*ਬੇਸੁਮਾਰ ਬੇਅੰਤ ਸੁਆਮੀ*
*ਤੇਰੋ ਅੰਤੁ ਨ ਕਿਨ ਹੀ ਲਹੀਐ॥*

(ਅੰਗ ੬੭੪)

ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨਾਲ ਬਚਨ ਕਰਦਿਆਂ ਤੁਸੀਂ ਇਹ ਮਹਾਂਵਾਕ ਕਈ ਵਾਰੀ ਪੜ੍ਹਿਆ ਹੋਵੇਗਾ-

ਬ੍ਰਹਮਾਦਿਕ ਸ਼ਿਵ ਛੰਦ ਮੁਨੀਸੁਰ

ਐਸੇ ਐਸੇ ਮੁਨੀ ਜਿਨ੍ਹਾਂ ਨੂੰ ਕਾਵਿ ਰਚਨਾ ਦਾ ਸਰੋਤ ਮੰਨਿਆ ਗਿਆ ਹੈ।

*ਰਸਕਿ ਰਸਕਿ ਠਾਕੁਰ ਗੁਨ ਗਾਵਤ॥*

ਉਹ ਸਾਰੇ ਰਲ ਮਿਲ ਕੇ ਸੁਆਦ ਲੈ-ਲੈ ਕੇ ਜ਼ਾਇਕਾ ਲੈ-ਲੈ ਕੇ ਠਾਕੁਰ ਦੇ ਗੁਣ ਗਾਉਂਦੇ ਨੇ।

*ਇੰਦ੍ਰ ਮੁਨਿੰਦ੍ਰ ਖੋਜਤੇ ਗੋਰਖ....*

ਗੁਣ ਗਾਉਂਦੇ-ਗਾਉਂਦੇ ਕਦੇ ਧਰਤੀ ਤੇ ਜਾਂਦੇ ਨੇ ਤੇ ਕਦੇ ਅਸਮਾਨ ਤੇ ਜਾਂਦੇ ਨੇ ਪਰ ਵਾਹਿਗੁਰੂ ਦੇ ਗੁਣ ਮੁਕਦੇ ਨਹੀਂ ਹਨ-

ਬੜੇ ਬੜੇ ਸਿੱਧ ਨਾਥ ਨੇ, ਜਿਨ੍ਹਾਂ ਨੇ ਬਹੁਤ ਸਿੱਧੀਆਂ ਪ੍ਰਾਪਤ ਕੀਤੀਆਂ ਨੇ। ਬੜੇ ਬੜੇ ਦਾਨੇ ਮਨੁੱਖ, ਜਿਹੜੇ ਵਿਦਿਆ ਵਿਚ ਨਿਪੁੰਨ ਮੰਨੇ ਗਏ ਨੇ। ਔਰ ਬੜੇ ਬੜੇ ਦੇਵਤਾ ਵੀ ਹਨ, ਜਿਨ੍ਹਾਂ ਨੂੰ ਸ਼੍ਰੋਮਣੀ ਦੇਵਤਾ ਵੀ ਮੱਥਾ ਟੇਕਦੇ ਹਨ। ਔਰ ਬੜੇ ਬੜੇ ਰਾਕਸ਼ਸ਼ ਵੀ ਹਨ, ਜਿਨ੍ਹਾਂ ਤੋਂ ਦੇਵਤੇ ਵੀ ਡਰਦੇ ਹਨ।

*ਇਕੁ ਤਿਲੁ ਤਾ ਕੋ ਮਰਮੁ ਨ ਪਾਵਤ॥*



(ਅੰਗ ੧੩੮੮)

ਬੜਾ ਸਮਾਂ ਹੋ ਗਿਆ ਉਹਨਾਂ ਨੂੰ ਤੇਰੇ ਗੁਣ ਗਾਉਂਦਿਆਂ ਪਰ ਉਹ ਤੇਰਾ ਭੇਦ ਨਾ ਪਾ ਸਕੇ।

*ਪ੍ਰਿਅ ਪ੍ਰਭ ਪ੍ਰੀਤਿ ਪ੍ਰੇਮ ਰਸ ਭਗਤੀ*
*ਹਰਿ ਜਨ ਤਾ ਕੈ ਦਰਸਿ ਸਮਾਵਤ॥*
*ਤਿਸਹਿ ਤਿਆਗਿ ਆਨ ਕਉ ਜਾਚਹਿ....*

ਅਗਰ ਐਸੇ ਪ੍ਰਭੂ ਨੂੰ ਛੱਡ ਕੇ ਤੂੰ ਕਿਸੇ ਹੋਰ ਦੇ ਦਰ ਦਾ ਭਿਖਾਰੀ ਬਣ ਜਾਵੇ ਤਾਂ,

*ਰੇ ਮਨ ਮੂੜ ਸਿਮਰਿ ਸੁਖਦਾਤਾ*
*ਨਾਨਕ ਦਾਸ ਤੁਝਹਿ ਸਮਝਾਵਤ॥*

(ਅੰਗ ੧੩੮੮)

ਇਕ ਹੋਰ ਗੱਲ ਗਿਆਨੀ ਜੀ ਦੱਸਦੇ ਹਨ ਕਿ ਮੈਂ ਆਪਣੀ ਜ਼ਿੰਦਗੀ ਦੇ ਗਿਆਰਾਂ ਵਰ੍ਹੇ ਡੇਰੇ ਵਿਚ ਕੱਟੇ ਹਨ ਤੇ ਮੈਂ ਉਥੇ "ਸ੍ਰੀ ਮਧ ਭਾਗਵਤ" ਪੜ੍ਹੀ। ਉਸ ਵਿਚ ਲਿਖਿਆ ਸੀ ਕਿ

ਇਕ ਆਦਮੀ ਨੇ ਕ੍ਰਿਸ਼ਨ ਦੇ ਭਗਤ ਨੂੰ ਪੁੱਛਿਆ ਕਿ ਯਾਰ ! ਤੂੰ ਰੋਜ਼ ਕ੍ਰਿਸ਼ਨ ਦੀ ਬੰਸਰੀ ਸੁਣਨ ਜਾਂਦਾ ਹੈਂ, ਪਰ ਉਸ ਵਿਚ ਕੋਈ ਭੇਦ ਪਾਇਆ ਈ......। ਤਾਂ ਉਸ ਭਗਤ ਨੇ ਜਵਾਬ ਦਿੱਤਾ ਕਿ ਇਕ ਖਸਖਸ ਦੇ ਦਾਣੇ ਜਿੰਨਾ ਮੈਂ ਭੇਦ ਪਾ ਲਿਆ ਹੈ। ਜਦੋਂ ਕ੍ਰਿਸ਼ਨ ਨੂੰ ਇਸ ਗੱਲ ਦਾ ਪਤਾ ਲੱਗਾ ਤਾਂ ਉਸ ਨੇ ਕਿਹਾ ਕਿ ਅੱਜ ਤੱਕ ਕਿਸੇ ਵੀ ਮਾਈ ਦੇ ਲਾਲ ਨੂੰ ਮੈਂ ਆਪਣਾ ਭੇਦ ਨਹੀਂ ਦਿੱਤਾ। ਫਿਰ ਇਸ ਭਗਤ ਨੇ ਸਾਡਾ ਭੇਦ ਕਿਸ ਤਰ੍ਹਾਂ ਲੈ ਲਿਆ। ਇਹ ਤਾਂ ਕੰਮ ਹੀ ਬੜਾ ਖਰਾਬ ਹੋ ਗਿਆ ਹੈ। ਫਿਰ ਜਿਹੜਾ ਇਹ ਗੱਲ ਕਹਿੰਦਾ ਸੀ ਨਾ ਕਿ ਮੈਂ ਭੇਦ ਪਾ ਲਿਆ ਹੈ ਤੇ ਕ੍ਰਿਸ਼ਨ ਉਸ ਕੋਲ ਆ ਗਿਆ। ਔਰ ਆ ਕੇ ਕਹਿਣ ਲੱਗਾ ਕਿ ਆ, ਜ਼ਰਾ ਬਾਹਰ ਤੁਰਨ-ਫਿਰਨ ਚੱਲੀਏ। ਜਦੋਂ ਭਗਤ ਔਰ ਕ੍ਰਿਸ਼ਨ ਬਾਹਰ ਤੁਰਨ-ਫਿਰਨ ਲਈ ਗਏ ਨੇ ਤਾਂ ਉਸ ਵਕਤ ਭਗਤ ਦੀ ਜ਼ਨਾਨੀ ਨੇ ਇਕ ਰੋਟੀ ਤੱਵੇ ਉਤੇ ਪਾਈ ਹੋਈ ਸੀ ਪਰ ਅਜੇ ਥਲੀ ਨਹੀਂ ਸੀ, ਔਰ ਇਕ ਰੋਟੀ ਉਹ ਵੇਲ ਰਹੀ ਸੀ ਤੇ ਅਜੇ ਇਕ ਹੋਰ ਰੋਟੀ ਚੁੱਲੇ ਦੇ ਵੱਟੇ ਨਾਲ ਖੜ੍ਹੀ ਕੀਤੀ ਹੋਈ ਸੀ। ਇਸ ਹਾਲਤ ਵਿਚ ਉਹ ਭਗਤ ਤੇ ਕ੍ਰਿਸ਼ਨ ਜ਼ਨਾਨੀ ਨੂੰ ਛੱਡ ਕੇ ਤੁਰ ਪਏ। ਜਦੋਂ ਮੀਲ ਕੁ ਦੂਰ ਪਿੰਡ ਤੋਂ ਬਾਹਰ ਆ ਗਏ ਨਾ ਤੇ ਉਥੇ ਗਾਂਈਂ ਦਾ ਖੁਰ ਲੱਗਾ ਹੋਇਆ ਸੀ। ਇਥੇ ਕ੍ਰਿਸ਼ਨ ਬੈਠ ਗਿਆ ਤੇ ਭਗਤ ਨੂੰ ਕਹਿਣ ਲੱਗਾ ਕਿ ਮੈਂ ਇਥੇ ਬੈਠ ਕੇ ਦਾਤਨ ਕਰ ਲੈਂਦਾ ਹਾਂ ਤੇ ਤੂੰ ਉਥੇ ਬੈਠ ਕੇ ਇਸ਼ਨਾਨ ਕਰ ਲੈ। ਇਹ ਸੁਣ ਕੇ ਭਗਤ ਕਹਿਣ ਲੱਗਾ ਕਿ ਪਾਣੀ ਤਾਂ ਬਿਲਕੁਲ ਥੋੜ੍ਹਾ ਹੈ ਤੇ ਤੁਸੀਂ ਕਹਿ ਰਹੇ ਹੋ ਕਿ ਬੈਠ ਕੇ ਇਸ਼ਨਾਨ ਕਰ ਲੈ। ਕ੍ਰਿਸ਼ਨ ਜੀ ਦਾਤਨ ਕਰ ਰਹੇ ਸਨ ਤੇ ਭਗਤ ਨੇ ਨੱਕ ਫੜ ਕੇ ਚੁੱਬੀ ਮਾਰੀ ਤੇ ਜਿਉਂ ਗਿਆ ਵਾਪਿਸ ਉੱਪਰ ਹੀ ਨਹੀਂ ਆਇਆ। ਭਾਵ ਹੇਠਲੀ ਦੁਨੀਆਂ ਵਿਚ ਗਏ ਉਸ ਨੂੰ ਚੌਦਾਂ ਵਰ੍ਹੇ ਹੋ ਗਏ। ਉਥੇ ਜਾ ਕੇ ਵਿਆਹ ਕਰਵਾਇਆ ਤੇ ਕੁੜੀਆਂ-ਮੁੰਡੇ ਵੀ ਹੋ ਗਏ। ਫਿਰ ਚੌਦਾਂ ਵਰ੍ਹਿਆਂ ਤੋਂ ਬਾਅਦ ਇਕ ਹੋਰ ਉਛਾਲਾ ਆਇਆ ਤੇ ਉਤਾਂਹ ਨੂੰ ਆ ਗਿਆ ਉਸ ਨੇ ਆ ਕੇ ਵੇਖਿਆ ਤੇ ਕ੍ਰਿਸ਼ਨ ਅਜੇ ਵੀ ਦਾਤਨ ਕਰ ਰਿਹਾ ਸੀ। ਭਗਤ ਸੋਚਣ ਲੱਗ ਪਿਆ ਕਿ ਮੈਂ ਚੌਦਾਂ ਵਰ੍ਹੇ ਥੱਲੇ ਰਿਹਾ ਹਾਂ ਤੇ ਕ੍ਰਿਸ਼ਨ ਅਜੇ ਵੀ ਦਾਤਨ ਹੀ ਕਰ ਰਿਹਾ ਹੈ। ਇਸ ਦੇ ਬੁੱਲ੍ਹ ਜਿਹੜੇ ਨੇ ਉਹਨਾਂ ਤੇ ਛਾਲੇ ਨਹੀਂ ਪਏ। ਕੋਈ ਲਹੂ ਵੀ ਨਹੀਂ ਵਗਿਆ। ਇਹ ਵੇਖ ਕੇ ਉਹ ਹੈਰਾਨ ਹੋ ਗਿਆ ਤੇ ਜਿਸ ਵੇਲੇ ਦੋਨੋਂ ਘਰ ਆਏ ਤਾਂ ਉਸਦੀ ਪਤਨੀ ਅਜੇ ਉਸੇ ਤਰ੍ਹਾਂ ਹੀ ਰੋਟੀ ਬਣਾ ਰਹੀ ਸੀ। ਇਉਂ ਲੱਗ ਰਿਹਾ ਸੀ ਕਿ ਮਿੰਟ ਅਜੇ ਇਕ ਵੀ ਨਹੀਂ ਬੀਤਿਆ। ਔਰ ਜਿਹੜੀ ਰੋਟੀ ਚੁੱਲ੍ਹੇ ਦੇ ਵੱਟੇ ਨਾਲ ਖੜ੍ਹੀ ਕੀਤੀ ਹੋਈ ਸੀ। ਉਹ ਵੀ ਅਜੇ ਉਸੇ ਤਰ੍ਹਾਂ ਹੀ ਪਈ ਹੋਈ ਸੀ। ਔਰ ਜਿਹੜੀ ਰੋਟੀ ਜ਼ਨਾਨੀ ਵੇਲ ਰਹੀ ਸੀ, ਜਿੰਨੀ ਕੁ ਉਹ ਛੱਡ ਕੇ ਗਿਆ ਸੀ ਉਤਨੀ ਅਜੇ ਉਹ ਵੇਲੀ ਹੋਈ ਸੀ। ਉਹ ਆਪਣੇ ਮਨ ਵਿਚ ਕਹਿਣ ਲੱਗਾ ਕਿ ਮੈਂ ਉਥੇ ਚੌਦਾਂ ਵਰ੍ਹੇ ਬਿਤਾਅ ਆਇਆ ਹਾਂ ਤੇ ਇਥੇ ਅਜੇ ਇਕ ਸਕਿੰਟ ਵੀ ਨਹੀਂ ਬੀਤਿਆ। ਭਗਤ ਨੇ

ਕ੍ਰਿਸ਼ਨ ਦੇ ਆ ਕੇ ਚਰਨ ਫੜ ਲਏ ਤੇ ਕਹਿਣ ਲੱਗਾ ਮਹਾਰਾਜ ਮੇਰਾ ਇਹ ਭੁਲੇਖਾ ਸੀ ਕਿ ਮੈਂ ਤੇਰਾ ਭੇਦ ਪਾ ਲਿਆ ਹੈ। ਬਲਕਿ ਮੈਨੂੰ ਤਾਂ ਇਹ ਕਹਿਣਾ ਚਾਹੀਦਾ ਸੀ-

*ਤੇਰਾ ਅੰਤ ਨ ਪਾਰਾਵਾਰ॥*

ਭਾਵ ਕਿ ਤੇਰਾ ਅੰਤ ਨਹੀਂ ਪਾਇਆ ਜਾ ਸਕਦਾ। ਇਹ ਇਕ ਅਵਤਾਰ ਦੀ ਕਰਨੀ ਹੈ ਤੇ ਭਗਤ ਨੂੰ ਆਪਣੇ ਅਵਤਾਰ ਦਾ ਭੇਦ ਨਹੀਂ ਪਾਉਣਾ ਆਇਆ।

*ਪਰਮੇਸ਼ਰ ਪਾਰਬ੍ਰਹਮ ਬੇਅੰਤ*

ਹਜ਼ੂਰ ਕਹਿੰਦੇ ਨੇ ਨਿਰੰਕਾਰ ਦਾ ਭੇਦ ਕੋਈ ਨਹੀਂ ਜਾਣ ਸਕਦਾ।

*ਕੇਤੇ ਇੰਦ੍ਰ ਦੁਆਰ ਕੇਤੇ ਬ੍ਰਹਮਾ ਮੁਖ ਚਾਰ ਕੇਤੇ,*
*ਕ੍ਰਿਸ਼ਨਾਵਤਾਰ ਕੇਤੇ ਰਾਮ ਕਹੀਅਤੁ ਹੈਂ॥*
*ਕੇਤੇ ਸਸ ਰਾਸੀ ਕੇਤੇ ਸੂਰਜ ਪ੍ਰਕਾਸੀ,*
*ਕੇਤੇ ਮੁੰਡੀਆ ਉਦਾਸੀ ਜੋਹਾ ਦੁਆਰ ਦਹੀਅਤੁ ਹੈਂ॥*

(ਦਸਮ ਗ੍ਰੰਥ ਅੰਗ ੩੯)

ਸਾਹਿਬ "ਨਾਨਕ-ਨਿਰੰਕਾਰ" ਦੇ ਵੇਲੇ ਇਕ ਪੰਡਿਤ ਹੋਇਆ ਹੈ 'ਕਾਂਸ਼ੀ' ਵਿਚ। ਉਸ ਦੀ ਬੁੱਧੀ ਬੜੀ ਤੇਜ਼ ਤੇ ਜ਼ੁਬਾਨ ਬੜੀ ਸਰਲ। ਇਹ ਸਭ ਰੱਬ ਦੀ ਦਿੱਤੀ ਹੋਈ ਦਾਤ ਹੈ। ਇਕ ਦਿਨ ਉਹ ਤੁਰਿਆ ਜਾ ਰਿਹਾ ਸੀ ਤੇ ਦੋ ਪੰਡਿਤ ਉਥੇ ਆਪਸ ਵਿਚ ਕਿਸੇ "ਸਲੋਕ" ਦੀ ਚਰਚਾ ਕਰ ਰਹੇ ਸਨ। ਉਹ ਨਵਾਂ ਪੰਡਿਤ ਵੀ ਉਥੇ ਖੜ੍ਹਾ ਹੋ ਗਿਆ ਤੇ ਉਸ ਨੇ ਉਸ ਸਲੋਕ ਦੇ ਐਸੇ ਅਰਥ ਕੀਤੇ, ਐਸੇ ਸ਼ਬਦ ਵਰਤੇ ਕਿ-

ਉਹ ਦੋਵੇਂ ਪੰਡਿਤ ਜਿਹੜੇ ਆਪਸ ਵਿਚ ਗੱਲਾਂ ਕਰ ਰਹੇ ਸਨ। ਉਹ ਉਸਦੀਆਂ ਗੱਲਾਂ ਸੁਣ ਕੇ ਚਕ੍ਰਿਤ ਹੋ ਗਏ। ਔਰ ਕਹਿਣ ਲੱਗੇ ਕਿ ਇਸ ਨਵੇਂ ਮੁੰਡੇ ਨੂੰ ਸ਼ਾਇਦ ਵਹਿਮ ਹੋ ਗਿਆ ਹੈ ਕਿ ਮੈਂ ਵੀ ਪੰਡਿਤ ਹਾਂ। ਇਨੇ ਸਾਰੇ ਕਾਂਸ਼ੀ ਵਿਚ ਗੱਲ ਫੈਲਾਅ ਦਿੱਤੀ ਕਿ ਜਿਸ ਨੇ ਮੇਰੇ ਨਾਲ ਬਹਿਸ ਕਰਨੀ ਹੈ, ਉਹ ਫਲਾਣੀ ਜਗ੍ਹਾ ਤੇ ਆ ਜਾਵੇ। ਬੜੇ-ਬੜੇ ਪੰਡਿਤ ਉਥੇ ਪਹੁੰਚੇ ਤੇ ਕਹਿਣ ਲੱਗੇ ਕਿ ਇਹ ਕੱਲ ਦਾ ਛੋਕਰਾ ਆਖ਼ਿਰ ਕਰੇਗਾ ਕੀ ? ਪਰ ਉਸ ਤੇ ਵਾਹਿਗੁਰੂ ਦੀ ਐਸੀ ਦਇਆ ਸੀ ਕਿ ਜਿਹੜਾ ਉਸ ਨਾਲ ਬਹਿਸ ਕਰੇ, ਉਹ ਹੀ ਹਾਰ ਜਾਏ। ਇਹ ਸਭ ਕੁਝ ਕਰਨ ਨਾਲ ਉਸ ਦੇ ਅੰਦਰ ਹੰਕਾਰ ਆ ਗਿਆ ਤੇ ਜਦੋਂ ਹੰਕਾਰ ਸਿਖ਼ਰ ਤੇ ਪਹੁੰਚ ਗਿਆ ਨਾ, ਉਸ ਨੇ ਫਿਰ ਇਹ ਐਲਾਨ ਕਰ ਦਿੱਤਾ ਕਿ ਜਿਹੜਾ ਮੇਰੇ ਨਾਲ ਬਹਿਸ ਕਰਦਾ ਹਾਰ ਗਿਆ ਨਾ, ਮੈਂ ਉਸਦੇ ਕੱਪੜੇ ਉਤਾਰ ਲਵਾਂਗਾ। ਔਰ ਧੱਕੇ ਮਾਰ ਕੇ ਉਸ ਨੂੰ ਕਾਂਸ਼ੀ ਤੋਂ ਬਾਹਰ

ਕੱਢ ਦੇਵਾਂਗਾ। ਇਸ ਤੋਂ ਇਲਾਵਾ ਮੈਂ ਉਸਦੀਆਂ ਪੋਥੀਆਂ ਵੀ ਖੋਹ ਲਵਾਂਗਾ। ਇਸ ਲਈ ਜਿਸ ਨੂੰ ਮੇਰੀਆਂ ਸ਼ਰਤਾਂ ਮਨਜ਼ੂਰ ਨੇ, ਉਹ ਆ ਜਾਵੇ। ਇਹ ਸਭ ਸੁਣ ਕੇ 'ਬੰਗਾਲ' ਦੇ ਪੰਡਿਤ, ਯੂ.ਪੀ. ਦੇ ਪੰਡਿਤ ਤੇ ਮਦਰਾਸ ਦੇ ਪੰਡਿਤ ਇਕੱਠੇ ਹੋ ਗਏ ਤੇ ਕਹਿਣ ਲੱਗੇ, "ਆਖ਼ਿਰ ਇਹ ਗੱਲ ਕੀ ਬਣੀ ਹੈ, ਇਹ ਕਿਥੋਂ ਆ ਗਿਆ ਹੈ ? ਜਿਹੜਾ ਵੀ ਉਸ ਕੋਲ ਆਵੇ, ਉਸ ਨਾਲ ਅਰਥ ਕਰੇ ਤੇ ਹਾਰ ਜਾਵੇ। ਇਥੋਂ ਤੱਕ ਕਿ "ਪੰਜ ਸੌ" ਬ੍ਰਾਹਮਣ ਹਾਰ ਗਏ। ਔਰ ਇਸ ਨੇ ਆਪਣੇ ਕਹੇ ਅਨੁਸਾਰ ਪੰਜ ਸੌ ਲੋਕਾਂ ਦੇ ਕੱਪੜੇ ਉਤਾਰ ਦਿੱਤੇ ਤੇ ਲੰਗੋਟੀਆਂ ਉਹਨਾਂ ਨੂੰ ਪਹਿਨਾ ਦਿੱਤੀਆਂ ਤੇ ਜਿਹੜੀਆਂ ਉਹਨਾਂ ਕੋਲ ਆਪਣੀਆਂ ਕਿਤਾਬਾਂ ਸਨ, ਉਹ ਵੀ ਖੋਹ ਲਈਆਂ ਤੇ ਕਾਂਸ਼ੀ ਤੋਂ ਬਾਹਰ ਕੱਢ ਦਿੱਤਾ। ਹੁਣ ਇਹ ਹਾਰੇ ਹੋਏ ਘਰਾਂ ਨੂੰ ਵੀ ਵਾਪਿਸ ਨਹੀਂ ਜਾਂਦੇ। ਕਿਉਂਕਿ ਹੁਣ ਇਹ ਕੀ ਮੂੰਹ ਲੈ ਕੇ ਘਰ ਜਾਣਗੇ।

ਅਗਰ ਕੋਈ ਮਨੁੱਖ ਇਹ ਕਹੇ ਕਿ ਮੇਰੇ ਕੋਲ ਬਹੁਤ ਧਨ ਹੈ ਜਾਂ ਕੋਈ ਬੀਬੀ ਇਹ ਕਹੇ ਕਿ ਮੇਰੇ ਕੋਲ ਬਹੁਤ ਚੀਜ਼ਾਂ ਹਨ, ਤਾਂ ਇਹਨਾਂ ਚੀਜ਼ਾਂ ਨਾਲ ਪਰਲੋਕ ਵਿਚ ਕੋਈ ਫ਼ਰਕ ਨਹੀਂ ਪੈਣਾ ਕਿਉਂਕਿ ਇਹ ਸਭ ਚੀਜ਼ਾਂ "ਬੰਧਨ ਰੂਪ" ਹਨ। ਜਿਨ੍ਹਾਂ ਦੇ ਅੰਦਰੋਂ ਸ਼ਰਧਾ ਭਗਤੀ ਖ਼ਤਮ ਹੋ ਜਾਂਦੀ ਹੈ, ਉਹਨਾਂ ਨੂੰ ਫਿਰ ਕੋਈ ਵੀ ਰਸਤਾ ਨਹੀਂ ਲੱਭਦਾ। ਉਹ ਭੁੱਲੇ ਭਟਕਦੇ ਫਿਰਦੇ ਨੇ। ਭਾਵ ਕਿ ਉਹ ਹਾਰੇ ਹੋਏ ਪੰਡਿਤ ਘਰ ਨੂੰ ਨਹੀਂ ਜਾਂਦੇ ਕਾਸ਼ੀ ਵਿਚ ਰਹਿ ਕੇ ਵੀ ਉਹਨਾਂ ਨੂੰ ਕੋਈ ਰੋਟੀ ਨਹੀਂ ਦਿੰਦਾ। ਇਸ ਲਈ ਕਿ ਇਹ ਤਾਂ ਹਾਰੇ ਹੋਏ ਪੰਡਿਤ ਨੇ, ਜਿਹੜੇ ਇਕ ਨਵੇਂ ਲੜਕੇ ਕੋਲੋਂ ਹਾਰ ਗਏ। ਜੋ ਕਿ ਉਹਨਾਂ ਦੀ ਉਮਰ ਨਾਲੋਂ ਕਈ ਗੁਣਾਂ ਛੋਟਾ ਸੀ। ਇਕ ਬੋਹੜ ਹੇਠਾਂ ਉਹ ਸਾਰੇ ਬੈਠ ਗਏ ਨੇ ਤੇ ਮੀਂਹ ਵੀ ਉਥੇ, ਸਰਦੀ ਦੀ ਰੁੱਤ ਵੀ ਉਥੇ ਤੇ ਗਰਮੀ ਦੀ ਰੁੱਤ ਵੀ ਉਥੇ। ਹਾਹਾਕਾਰ ਕਰਦੇ ਪਏ ਨੇ ਉਹ, ਪਰ ਉਹਨਾਂ ਦੀ ਪੁਕਾਰ ਸੁਣਨ ਵਾਲਾ ਕੋਈ ਨਹੀਂ ਹੈ। ਇਹਨਾਂ ਦਾ ਸੰਕਟ ਦੂਰ ਕਰਨ ਵਾਲਾ ਵੀ ਕੋਈ ਨਹੀਂ ਆਉਂਦਾ। ਔਰ ਇਹਨਾਂ ਤੇ ਦਇਆ ਕਰਨ ਵਾਲਾ ਵੀ ਕੋਈ ਨਹੀਂ ਆਉਂਦਾ। ਜਿਸ ਵੇਲੇ ਉਹਨਾਂ ਦਾ ਦੁੱਖ ਬਹੁਤ ਵੱਧ ਗਿਆ ਤਾਂ ਉਹਨਾਂ ਆਪਣੇ ਗੁਰੂ ਨੂੰ ਯਾਦ ਕਰਦਿਆਂ ਹੋਇਆ ਕਿਹਾ ਕਿ "ਹੇ ਮੇਰੇ ਸਾਂਈ, ਹੇ ਪਤਿਤ ਪਾਵਨ ! ਇਹ ਸਾਰੇ ਦੀਨ-ਦੁਖੀਆਂ ਦੀ ਸਾਰ ਕੋਈ ਨਹੀਂ ਲੈ ਰਿਹਾ। ਇਸ ਲਈ ਕਾਸ਼ੀ ਵਿਚ ਬੜਾ ਅਣਿਆਏ ਹੋ ਰਿਹਾ ਹੈ।"

ਮਰਦਾਨਿਆ ! ਕਾਸ਼ੀ ਵਿਚ ਰੱਬ ਦੀਆਂ ਰੂਹਾਂ ਬੜੀਆਂ ਔਖੀਆਂ ਨੇ। ਲੋਕ ਭੁੱਖੇ ਮਰ ਰਹੇ ਨੇ ਪਰ ਉਹਨਾਂ ਦੀ ਪੁਕਾਰ ਸੁਣਨ ਵਾਲਾ ਕੋਈ ਵੀ ਨਹੀਂ ਹੈ ਉਥੇ। ਇਸ ਲਈ ਆਪਣੀ ਅੰਮ੍ਰਿਤ-ਬਾਣੀ ਦਾ ਅਸਰ ਹੁਣ ਕਾਸ਼ੀ ਵਿਚ ਜਾ ਕੇ ਵਿਖਾ। ਜਿਸ ਬੋਹੜ ਹੇਠਾਂ ਉਹ ਹਾਰੇ ਹੋਏ ਬੈਠੇ ਸਨ ਤੇ ਉਸ ਤੋਂ ਛੋਟੇ ਦਰੱਖਤ ਹੇਠਾਂ, ਜਿਥੇ ਮਰੇ ਹੋਏ ਕੁੱਤੇ ਦੀਆਂ ਹੱਡੀਆਂ ਪਈਆਂ

ਹੋਈਆਂ ਸਨ, ਜਿਨ੍ਹਾਂ ਉੱਪਰ ਗੋਸ਼ਤ ਬਿਲਕੁਲ ਵੀ ਨਹੀਂ ਸੀ। ਜੋ ਕਿ ਧੁੱਪ ਨਾਲ ਚਿੱਟੀਆਂ ਹੋ ਗਈਆਂ ਸਨ। ਉਸ ਦੇ ਕੋਲ ਹੀ "ਗੁਰੂ ਨਾਨਕ ਦੇਵ ਜੀ" ਨੇ ਆਪਣਾ ਆਸਣ ਵਿਛਾ ਲਿਆ ਤੇ ਮਰਦਾਨੇ ਨੂੰ ਕਿਹਾ ਕਿ ਕੱਢ ਰਬਾਬ ! ਔਰ ਆਪਣੇ ਪਿਆਰੇ ਪ੍ਰਭੂ ਦਾ ਕੀਰਤਨ ਕਰ। ਜਿਸ ਨਾਲ ਲੋਕਾਂ ਨੂੰ ਠੰਡ ਪੈ ਜਾਵੇ। ਔਰ ਬੇੜਾ ਪਾਰ ਹੋ ਜਾਵੇ ਜੀਵ-ਜੰਤੂਆਂ ਦਾ। ਲੇਕਿਨ ਜਿਸ ਵੇਲੇ ਮਰਦਾਨਾ ਤਲਵੰਡੀ ਤੋਂ ਤੁਰਿਆ ਸੀ ਤਾਂ ਉਸ ਦਿਨ ਤ੍ਰਿਪਤਾ ਨੇ ਵੀ ਇਸ ਦੀ ਸਿਫ਼ਤ ਕੀਤੀ ਸੀ ਕਿ ਤੂੰ ਮੇਰੇ ਸੁਖਾਂ-ਲੱਧੇ ਨਾਨਕ ਦੇ ਨਾਲ ਚੱਲਿਆ ਹੈਂ- ਇਸ ਲਈ ਮੈਂ ਤੈਨੂੰ ਨਸੀਅਤ ਕਰਦੀ ਹਾਂ ਕਿ ਮਰਦਾਨਿਆ ! ਮੇਰੇ ਨਾਨਕ ਨੂੰ ਭੁੱਖਾ ਨਾ ਰੱਖੀਂ ਕਿਉਂਕਿ ਮਾਵਾਂ ਕੋਲ ਪੁੱਤਾਂ ਦੀ ਭੁੱਖ ਬਰਦਾਸ਼ਤ ਨਹੀਂ ਹੁੰਦੀ। ਇਹ ਸਭ ਸੁਣ ਕੇ ਮਰਦਾਨੇ ਨੇ ਚਰਨ ਫੜ ਲਏ ਤੇ ਕਿਹਾ, ਮਾਂ ! ਸਾਰੀ ਦੁਨੀਆਂ ਦਾ ਰਿਜ਼ਕ ਤੇਰੇ ਪੁੱਤਰ ਦੇ ਚਰਨਾਂ ਵਿਚ ਤੇ ਇਸਦਾ ਰਿਜ਼ਕ ਮੇਰੇ ਕੋਲ ਕਿਵੇਂ ਆ ਗਿਆ ? ਔਰ ਇਸ ਦੇ ਰਿਜ਼ਕ ਵਾਸਤੇ ਮੈਨੂੰ ਕਿਉਂ ਨਸੀਅਤ ਦਿੰਦੀ ਹੈਂ। ਮਾਤਾ ਤ੍ਰਿਪਤਾ ਜੀ ਕਹਿਣ ਲੱਗੇ ਕਿ ਮੇਰੇ ਪੁੱਤਰ ਦਾ ਰਿਜ਼ਕ ਰੋਟੀ ਨਹੀਂ ਤੇ ਉਸਦੀ ਖ਼ੁਰਾਕ ਖੀਰ ਤੇ ਪੂੜੇ ਨਹੀਂ, ਬਲਕਿ ਮੇਰੇ ਪੁੱਤਰ ਦੀ ਖ਼ੁਰਾਕ ਵਾਹਿਗੁਰੂ ਦਾ ਸਿਮਰਨ ਹੈ। ਔਰ ਇਸ ਦਾ ਆਹਾਰ ਹੈ ਕੀਰਤਨ। ਇਸ ਲਈ ਜਿਸ ਵੇਲੇ ਇਹ ਤੈਨੂੰ ਕਹੇ ਕਿ ਰਬਾਬ ਵਜਾ ਤਾਂ ਤੂੰ ਇਨਕਾਰ ਨਾ ਕਰੀਂ।

ਆਖਿ ਆਖਿ ਮਨੁ ਵਾਵਣਾ.... ॥

(ਅੰਗ ੫੩)



ਜਿਸ ਤਰ੍ਹਾਂ ਤੇਰਾ ਇਹ ਮਨ ਕਰਦਾ ਹੈ, ਤੂੰ ਆਪਣੇ ਮਨ ਦਾ ਇਹ ਵਾਜਾ ਵਜਾ। ਔਰ ਜਿੰਨੀ ਦੇਰ ਇਹ ਮਨ ਦਾ ਵਾਜਾ ਨਹੀਂ ਵੱਜੇਗਾ, ਉੱਤਨੀ ਦੇਰ ਤੱਕ ਅਰਾਧਿਆ ਨਹੀਂ ਜਾਏਗਾ। ਇਕ ਵਾਰੀ ਦਾ ਜ਼ਿਕਰ ਹੈ ਕਿ ਬਾਬੇ ਨੇ ਨਮਾਜ਼ ਨਹੀਂ ਪੜ੍ਹੀ ਤੇ ਕਾਜ਼ੀ ਨੇ 'ਨਵਾਬ ਦੌਲਤ ਖਾਂ' ਕੋਲ ਸ਼ਿਕਾਇਤ ਕਰ ਦਿੱਤੀ। ਕਹਿਣ ਲੱਗਾ ਕਿ ਇਹ ਕਹਿੰਦਾ ਹੈ ਕਿ "ਨਾ ਕੋਈ ਹਿੰਦੂ ਹੈ ਤੇ ਨਾ ਕੋਈ ਮੁਸਲਮਾਨ ਹੈ" ਫਿਰ ਨਮਾਜ਼ ਕਿਸ ਲਈ ਪੜ੍ਹਾਂ ? ਇਹ ਜਿਹੜਾ ਤੁਹਾਡਾ ਕਾਜ਼ੀ ਹੈ ਨਾ, ਇਸ ਦੀ ਘੋੜੀ ਸੂਈ ਹੋਈ ਹੈ, ਔਰ ਉਸ ਨੇ ਵੱਛੀ ਦਿੱਤੀ ਹੋਈ ਹੈ ਤੇ ਉਸ ਦੇ ਘਰ ਵਿਚ ਇਕ ਖੂਹੀ ਹੈ ਔਰ ਇਹ ਉਸਦਾ ਢੱਕਣ ਨਹੀਂ ਦੇ ਕੇ ਆਇਆ। ਇਹ ਸਿੱਜਦੇ ਤਾਂ ਜ਼ਰੂਰ ਕਰਦਾ ਰਿਹਾ ਹੈ ਪਰ ਇਸ ਦਾ ਮਨ ਸਾਰੀ ਨਮਾਜ਼ ਵਿਚ ਇਹੋ ਪੜ੍ਹਦਾ ਰਿਹਾ ਕਿ ਕਿੱਤੇ ਮੇਰੀ ਵਿਛੇਰੀ ਖੂਹ ਵਿਚ ਨਾ ਡਿੱਗ ਪਏ। ਔਰ ਇਸ ਦੇ ਪਿੱਛੇ ਮੈਂ ਨਮਾਜ਼ ਪੜ੍ਹਦਾ ? ਇਹ ਗੱਲ ਸੁਣ ਕੇ ਕਾਜ਼ੀ ਨੂੰ ਗੁੱਸਾ ਤੇ ਬੜਾ ਆਇਆ ਪਰ ਕਹਿਣ ਲੱਗਾ, ਬਾਬਾ ਜੀ ! ਜੇਕਰ ਮੇਰਾ ਮਨ ਗੈਰ ਹਾਜ਼ਰ ਸੀ ਤਾਂ ਤੁਸੀਂ ਨਵਾਬ ਜੀ ਨਾਲ ਹੀ ਨਮਾਜ਼ ਪੜ੍ਹ ਲੈਂਦੇ" ਕਾਜ਼ੀ ਇਹ ਗੱਲ ਕਹਿ ਕੇ ਆਪਣੇ ਮਨ ਵਿਚ ਸੋਚਣ ਲੱਗਾ ਕਿ ਮੇਰੀ ਗੱਲ ਸੁਣ ਕੇ ਇਹ

ਹਿੰਦੂਆਂ ਦਾ ਮੁੰਡਾ ਘਬਰਾ ਜਾਵੇਗਾ। ਪਰ ਬਾਬਾ ਜੀ ਕਹਿੰਦੇ ਤੂੰ ਤੇ ਇਥੇ ਆਪਣੇ ਪਿੰਡ ਵਿਚ ਹੀ ਸੀ ਪਰ ਨਵਾਬ ਜੀ ਤਾਂ ਦੂਰ-ਕਿੱਤੇ ਘੋੜੇ ਖ਼ਰੀਦ ਰਹੇ ਸਨ। ਭਾਵੇਂ ਇਹਨਾਂ ਦਾ ਤਨ ਇਥੇ ਹੈ ਪਰ ਮਨ ਤਾਂ ਕਿੱਤੇ ਹੋਰ ਹੀ ਹੈ। ਸੋ ਤੁਸੀਂ ਭਾਵੇਂ ਕਿੰਨੀ ਨਮਾਜ਼ ਕਿਉਂ ਨਾ ਪੜ੍ਹ ਲਵੋ, ਕਿੰਨੀ ਬਾਣੀ ਕਿਉਂ ਨਾ ਪੜ੍ਹ ਲਵੋ, ਜੇਕਰ ਇਨਸ਼ਾਨ ਦਾ ਮਨ ਉਸ ਵਿਚ ਨਹੀਂ ਹੋਵੇਗਾ ਤਾਂ ਸਭ ਕੁਝ ਬੇਕਾਰ ਹੈ। ਇਸ ਲਈ ਕੁਝ ਵੀ ਕਰਨ ਤੋਂ ਪਹਿਲਾਂ ਆਪਣੇ ਮਨ ਨੂੰ ਸਮਝਾਉਣਾ ਕਰੋ ਤਾਂ ਹੀ ਤੁਸੀਂ ਆਪਣੀ ਮੰਜ਼ਿਲ ਨੂੰ ਪਾ ਸਕਦੇ ਹੋ।

ਸਾਹਿਬ ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਦੀ ਇਕ ਕਥਾ ਆਉਂਦੀ ਹੈ ਕਿ ਗੁਰੂ ਜੀ ਨੇ ਆਪਣੇ ਅੱਠਾਂ ਸਿੱਖਾਂ ਦੇ ਪਹਿਰੇ ਲਾਏ ਰਾਤ ਨੂੰ ਆਪਣੇ ਤੰਬੂ ਦੇ ਚਾਰ-ਚੁਫੇਰੇ। ਔਰ ਕੋਲ ਇਕ ਮੇਲਾ ਸ਼ੁਰੂ ਹੋ ਗਿਆ। ਇਕ ਕ੍ਰਿਸ਼ਨ ਬਣਿਆ, ਦੋ ਚਾਰ ਗੋਪੀਆਂ ਵੀ ਬਣੀਆਂ। ਜਿਹੜੇ ਸਾਹਿਬਾਂ ਨੇ ਆਪਣੇ ਪਹਿਰੇਦਾਰ ਲਗਾਏ ਸੀ, ਉਹ ਆਪਸ ਵਿਚ ਗੱਲਾਂ ਕਰਨ ਲੱਗ ਪਏ ਕਿ ਪਹਿਲਾਂ ਚਾਰ ਪਹਿਰੇ ਤੇ ਰਹਿਣਗੇ ਤੇ ਬਾਕੀ ਚਾਰ ਮੇਲਾ ਵੇਖ ਕੇ ਆਉਣਗੇ। ਫਿਰ ਉਹ ਚਾਰ ਪਹਿਰੇ ਤੇ ਰਹਿਣਗੇ ਜਿਹੜੇ ਮੇਲਾ ਵੇਖਣ ਗਏ ਸੀ। ਜਿਹੜੇ ਚਾਰ ਮੇਲਾ ਵੇਖਣ ਗਏ ਸੀ, ਉਹਨਾਂ ਦੇ ਮਨ ਦੀ ਹਾਲਤ ਹੋਰ ਸੀ ਤੇ ਜਿਹੜੇ ਚਾਰ ਪਹਿਰੇ ਤੇ ਸੀ ਉਹਨਾਂ ਦੇ ਮਨ ਦੀ ਹਾਲਤ ਹੋਰ ਸੀ। ਜਿਹੜੇ ਚਾਰ ਪਹਿਰਾ ਦੇ ਰਹੇ ਸੀ, ਹੱਥ ਵਿਚ ਉਹਨਾਂ ਤਲਵਾਰਾਂ ਫੜੀਆਂ ਹੋਈਆਂ ਸੀ ਪਰ ਉਹ ਅੰਦਰੋਂ ਬੜੇ ਕ੍ਰਿੜੇ-ਭੁੱਜੇ ਹੋਏ ਤੇ ਸੜੇ ਹੋਏ ਸੀ। ਜਿਸ ਕਰਕੇ ਉਹਨਾਂ ਦੇ ਮੂੰਹੋਂ ਇਹ ਨਿਕਲ ਗਿਆ ਕਿ ਆ..... ਗੁਰੂ ਗੋਬਿੰਦ ਸਿੰਘ ਜੀ ਨੇ ਸਾਡੇ ਵਾਸਤੇ ਤਾਂ ਸਿਆਪਾ ਹੀ ਪਾ ਦਿੱਤਾ ਹੈ ਕਿ ਪਹਿਰਾ ਦਿਉ, ਪਹਿਰਾ ਦਿਉ ! ਔਰ ਉਹ ਜਿਹੜੇ ਮੇਲਾ ਵੇਖਣ ਗਏ ਨੇ, ਬੜੇ ਆਨੰਦ ਲੁੱਟ ਰਹੇ ਹੋਣਗੇ, ਬਹੁਤ ਸੋਹਣਾ ਸੰਗੀਤ ਸੁਣ ਰਹੇ ਹੋਣਗੇ ਤੇ ਬਹੁਤ ਵਧੀਆ ਉਥੇ ਹੋ ਰਹੀ ਲੀਲ੍ਹਾ ਵੀ ਵੇਖਦੇ ਹੋਣਗੇ ਪਰ ਗੁਰੂ ਗੋਬਿੰਦ ਸਿੰਘ ਨੇ ਤਾਂ ਸਾਡੇ ਵਾਸਤੇ ਸਿਆਪਾ ਹੀ ਪਾ ਦਿੱਤਾ ਹੈ। ਇਹ ਇਹਨਾਂ ਦੇ ਮਨ ਦੀ ਹਾਲਤ ਹੈ। ਔਰ ਉਹ ਜਿਹੜੇ ਮੇਲਾ ਵੇਖਣ ਗਏ ਸੀ, ਉਹਨਾਂ ਦੇ ਮਨ ਦੀ ਹਾਲਤ ਹੋਰ ਸੀ। ਉਹ ਇਹ ਸੋਚ ਰਹੇ ਸੀ ਕਿ ਅਸੀਂ ਗਲਤੀ ਕਰ ਦਿੱਤੀ ਹੈ। ਅਸੀਂ ਮਨਮਤ ਕੀਤੀ ਹੈ ਔਰ ਸਾਡੇ ਗੁਰੂ ਤਾਂ ਅੰਤਰਯਾਮੀ ਹਨ। ਉਹਨਾਂ ਸਵੇਰੇ ਦਰਬਾਰ ਵਿਚ ਸਾਨੂੰ ਬੁਲਾਅ ਕੇ ਪੁੱਛ ਲੈਣਾ ਹੈ ਕਿ ਤੁਸੀਂ ਰਾਤ ਨੂੰ ਕਿੱਥੇ ਗਏ ਸੀ ? ਇਸ ਕਰਕੇ ਉਹਨਾਂ ਸਾਨੂੰ ਸਜ਼ਾ ਦੇ ਦੇਣੀ ਹੈ। ਇਹ ਹੈ ਇਹਨਾਂ ਦੇ ਮਨ ਦੀ ਹਾਲਤ। ਜਿਸ ਵੇਲੇ ਸਵੇਰ ਹੋਈ, ਦਰਬਾਰ ਸ਼ੁਰੂ ਹੋਇਆ, ਕੀਰਤਨ ਹੋਇਆ ਔਰ ਸਮਾਪਤੀ ਤੋਂ ਬਾਅਦ ਗੁਰੂ ਜੀ ਨੇ ਉਹਨਾਂ ਨੂੰ ਬੁਲਾਇਆ ਜਿਹੜੇ ਰਾਤ ਪਹਿਰਾ ਦੇ ਰਹੇ ਸਨ। ਗੁਰੂ ਜੀ ਨੇ ਕਿਹਾ ਕਿ ਤੁਸੀਂ ਮੇਲਾ ਵੇਖਣ ਕਿੱਤੇ ਨਿਕਲ ਗਏ ਸੀ। ਬੜੀਆਂ ਗੋਪੀਆਂ ਤੁਸੀਂ ਵੇਖੀਆਂ, ਬੜੇ ਸੋਹਣੇ ਨਾਚ ਤੁਸੀਂ ਵੇਖੇ। ਇਹ ਸਭ ਕੁਝ ਸੁਣ ਕੇ ਸਿੱਖ ਕਹਿਣ ਲੱਗੇ

ਕਿ ਐਵੇਂ ਸਾਨੂੰ ਟੱਪਲੇ ਵਿਚ ਨਾ ਪਾਵੋ। ਨਾਚ ਅਸੀਂ ਨਹੀਂ ਵੇਖਿਆ, ਨਾਚ ਵੇਖਣ ਵਾਲੇ ਤਾਂ ਖੜ੍ਹੇ ਹਨ। ਅਸੀਂ ਤਾਂ ਇਥੇ ਰਹੇ ਹਾਂ, ਤਲਵਾਰਾਂ ਖੜੀਆਂ ਕਰਕੇ। ਔਰ ਨਾ ਹੀ ਅਸੀਂ ਕੋਈ ਚਿੜੀ ਫੜਕਣ ਦਿੱਤੀ ਹੈ। ਮਹਾਰਾਜ ਫਿਰ ਬੋਲੇ ਕਿ ਤੁਸੀਂ ਮੇਲਾ ਵੇਖਣ ਗਏ ਸੀ, ਉਹਨਾਂ ਫਿਰ ਕਿਹਾ ਤੁਹਾਨੂੰ ਭੁੱਲੇਖਾ ਲੱਗ ਰਿਹਾ ਹੈ। ਮੇਲਾ ਵੇਖਣ ਅਸੀਂ ਨਹੀਂ, ਉਹ ਗਏ ਨੇ! ਮਹਾਰਾਜ ਕਹਿੰਦੇ ਕਿ ਤਨ ਕਰਕੇ ਤਾਂ ਤੁਸੀਂ ਇਥੇ ਹੀ ਸੀ, ਪਰ ਮਨ ਕਰਕੇ ਤੁਸੀਂ ਸਾਰੀ ਰਾਤ ਉਥੇ ਮੇਲਾ ਹੀ ਵੇਖਦੇ ਰਹੇ ਹੋ। ਇਸ ਕਰਕੇ ਤੁਸੀਂ ਭਾਵੇਂ ਕਿੰਨੀ ਨੇੜੇ ਹੀ ਕਿਉਂ ਨਾ ਹੋਵੋ ਪਰ ਜਾਪਦਾ ਦੂਰ ਹੀ ਹੋ ਤੁਸੀਂ ਭਾਵੇਂ ਕਿੰਨੀ ਮੀਲ ਨੇੜੇ ਹੀ ਕਿਉਂ ਨਾ ਹੋਵੇ ਪਰ ਜਾਪਦਾ ਦੂਰ ਹੀ ਹੈ। ਇਸ ਲਈ "ਹਾਜ਼ਰੀ" ਬੜੀ ਔਖੀ ਚੀਜ਼ ਹੈ। ਇਸ ਨੂੰ ਨਿਭਾਉਣਾ ਬੜਾ ਹੀ ਔਖਾ ਹੈ। ਇਕ ਮੁਸਲਮਾਨ ਨੇ ਇਹ ਬਚਨ ਲਿਖਿਆ ਹੈ ਕਿ-

*ਖ਼ੁਦਾ ਕਬੂਲ ਫ਼ੁਰਮਾਤਾ ਹੈ,*
*ਦੁਆ ਜਬ ਦਿਲ ਸੇ ਹੋਤੀ ਹੈ।*
*ਮੁਸ਼ਕਿਲ ਤੋ ਯਹ ਹੈ ਕਿ*
*ਬੜੀ ਮੁਸ਼ਕਿਲ ਸੇ ਹੋਤੀ ਹੈ।*

ਅਰਦਾਸ ਐਵੇਂ ਨਹੀਂ ਹੁੰਦੀ, ਬੜੀ ਮੁਸ਼ਕਿਲ ਨਾਲ ਹੁੰਦੀ ਹੈ ਪਰ ਜੇਕਰ ਕਰਨੀ ਆ ਜਾਵੇ ਤਾਂ ਕਬੂਲ ਹੋ ਜਾਂਦੀ ਹੈ। ਭਾਵ ਕਿ ਅਰਦਾਸ ਕਦੇ ਵਿਅਰਥ ਨਹੀਂ ਗਈ, ਕਬੂਲ ਹੋ ਜਾਂਦੀ ਹੈ।

*ਆਖਿ ਆਖਿ ਮਨੁ ਵਾਵਣਾ*
*ਜਿਉ ਜਿਉ ਜਾਪੈ ਵਾਇ॥*
*ਜਿਸ ਨੋ ਵਾਇ ਸੁਣਾਈਐ*
*ਸੋ ਕੇਵਡੁ ਕਿਤੁ ਥਾਇ॥*

(ਅੰਗ ੫੩)

ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਕਹਿੰਦੇ ਹਨ-

*ਹਰਿ ਦਾਸਨ ਸਿਉ ਪ੍ਰੀਤਿ ਹੈ*
*ਹਰਿ ਦਾਸਨ ਕੋ ਮਿਤੁ॥*

(ਅੰਗ ੬੫੨)

ਭਾਵ ਕਿ ਵਾਹਿਗੁਰੂ ਦੀ ਆਪਣ ਦਾਸਾਂ ਨਾਲ ਪ੍ਰੀਤ ਹੈ ਤੇ ਵਾਹਿਗੁਰੂ ਉਹਨਾਂ ਦਾ

ਮਿੱਤਰ ਵੀ ਹੈ। ਔਰ ਵਾਹਿਗੁਰੂ ਆਪਣੇ ਪਿਆਰਿਆਂ ਦੇ ਵੱਸ ਵਿਚ ਵੀ ਹੈ।

*ਜਿਉ ਜੰਤੀ ਕੈ ਵਸਿ ਜੰਤੁ॥*

'ਜੰਤ' ਤੋਂ ਭਾਵ ਹੈ ਵਾਜਾ ਤੇ ਜੰਤੀ ਤੋਂ ਭਾਵ ਹੈ ਵਾਜਾ ਵਜਾਉਣ ਵਾਲਾ। ਔਰ ਜਿਹੜਾ ਵਾਜਾ ਹੈ, ਉਹ ਵਾਜਾ ਵਜਾਉਣ ਵਾਲੇ ਦੇ ਵੱਸ ਵਿਚ ਹੈ। ਇਸੇ ਤਰ੍ਹਾਂ ਇਹ ਸਾਰੀ ਕਾਇਨਤ ਵੀ ਉਸ ਵਾਹਿਗੁਰੂ ਦੇ ਵੱਸ ਵਿਚ ਹੈ। ਜਿਸ ਤਰ੍ਹਾਂ ਵਾਜਾ ਆਪਣੇ ਆਪ ਨਹੀਂ ਵੱਜ ਸਕਦਾ, ਜਿੰਨੀ ਦੇਰ ਤੱਕ ਉਸ ਨੂੰ ਕੋਈ ਵਜਾਉਣ ਵਾਲਾ ਨਾ ਹੋਵੇ। ਇਸੇ ਤਰ੍ਹਾਂ ਇਸ ਸਾਰੀ ਦੁਨੀਆਂ ਦੇ ਇਨਸ਼ਾਨ ਵੀ ਇਕ ਪੁਤਲੇ ਦੀ ਤਰ੍ਹਾਂ ਹੀ ਹਨ। ਜਿੰਨੀ ਦੇਰ ਤੱਕ ਵਾਹਿਗੁਰੂ ਉਹਨਾਂ ਨੂੰ ਚਲਾਉਂਦਾ ਨਹੀਂ, ਉਤਨੀ ਦੇਰ ਤੱਕ ਉਹ ਕੁਝ ਨਹੀਂ ਕਰ ਪਾਉਂਦੇ। ਪਰ ਸਾਧ-ਸੰਗਤ ਜੀ, ਆਪਣੇ ਆਪ ਨੂੰ ਬਾਣੀ ਵਿਚ ਜੋੜੋ ਤਾਂਕਿ ਤੁਹਾਡੀ ਅਰਦਾਸ ਵਾਹਿਗੁਰੂ ਤੱਕ ਪਹੁੰਚ ਜਾਵੇ ਪਰ ਇਹ ਅਰਦਾਸ ਤਾਂ ਹੀ ਗੁਰੂ ਤੱਕ ਪਹੁੰਚੇਗੀ, ਜੇਕਰ ਅਰਦਾਸ ਕਰਨੀ ਆਉਂਦੀ ਹੋਵੇ ਤੇ ਅਰਦਾਸ ਸੱਚੇ ਮਨ ਨਾਲ ਕੀਤੀ ਹੋਵੇ।

☆☆☆

# ਮਾਪਿਆਂ ਦੀਆਂ ਤਿੰਨ ਜ਼ਿੰਮੇਵਾਰੀਆਂ

*ਭੂਲੇ ਮਾਰਗ ਜਿਨਹਿ ਬਤਾਇਆ॥*
*ਐਸਾ ਗੁਰੁ ਵਡਭਾਗੀ ਪਾਇਆ॥ ੧॥*
*ਸਿਮਰਿ ਮਨਾ ਰਾਮ ਨਾਮੁ ਚਿਤਾਰੇ॥*
*ਬਸਿ ਰਹੇ ਹਿਰਦੈ ਗੁਰ ਚਰਨ ਪਿਆਰੇ॥ ੧॥ ਰਹਾਉ॥*
*ਕਾਮਿ ਕ੍ਰੋਧਿ ਲੋਭਿ ਮੋਹਿ ਮਨੁ ਲੀਨਾ॥*
*ਬੰਧਨ ਕਾਟਿ ਮੁਕਤਿ ਗੁਰਿ ਕੀਨਾ॥ ੨॥*

(ਅੰਗ ੮੦੩)

ਮਨੁੱਖ ਜਨਮ ਤੋਂ ਹੀ ਆਪਣੇ ਘਰ ਪਰਿਵਾਰ ਆਂਢ-ਗੁਆਂਢ ਅਤੇ ਚੌਗਿਰਦੇ ਦੇ ਮਾਹੌਲ ਵਿਚੋਂ ਬਹੁਤ ਸਾਰੇ ਸੰਸਕਾਰ, ਰਹਿਣ-ਸਹਿਣ ਤੇ ਵਰਤੋਂ ਵਿਵਹਾਰ, ਖਾਣ-ਪੀਣ ਤੇ ਪਹਿਨਣ ਪੋਸਣ ਅਤੇ ਕੰਮ ਧੰਦੇ ਬਾਰੇ ਜਾਣਕਾਰੀ ਸਹਿਜ ਹੀ ਗ੍ਰਹਿਣ ਕਰਦੇ ਨੇ। ਵਰਤ ਰਹੇ ਵਰਤਾਰੇ ਦਾ ਪ੍ਰਭਾਵ ਤੁਰਦਿਆਂ-ਫਿਰਦਿਆਂ ਮਨੁੱਖੀ ਪ੍ਰਭਾਵ ਤੇ ਪੈਂਦਾ ਹੈ। ਔਰ ਮਨੁੱਖ ਤੇ ਮਨ ਤੇ ਵੀ ਅਸਰ ਪੈਂਦਾ ਹੈ। ਚੰਗੀਆਂ-ਮੰਦੀਆਂ ਆਦਤਾਂ ਇਸੇ ਮਾਹੌਲ ਤੋਂ ਹੀ ਪੈਦਾ ਹੁੰਦੀਆਂ ਹਨ। ਪਰ "ਗੁਰੂ ਗ੍ਰੰਥ ਸਾਹਿਬ ਜੀ" ਨੇ ਸਿੱਖ ਨੂੰ "ਹੰਸ" ਪਦਵੀ ਦਿੱਤੀ ਹੈ। ਔਰ ਹੰਸ ਦਾ ਧਰਮ ਹੈ ਕਿ ਮਾਨ-ਸਰੋਵਰ ਦੇ ਕੰਢੇ ਤੇ ਬੈਠਣਾ। ਜੇਕਰ ਹੰਸ ਮਾਨ-ਸਰੋਵਰ ਛੱਡ ਕੇ ਕਿਤੇ ਹੋਰ ਜਾ ਕੇ ਬੈਠਣ ਲੱਗ ਪਏ ਤਾਂ "ਭਾਈ ਗੁਰਦਾਸ ਜੀ" ਦੇ ਬਚਨਾਂ ਅਨੁਸਾਰ ਹੰਸਾਂ ਦੀ ਕੁੱਲ ਨੂੰ ਕਲੰਕ ਲੱਗ ਜਾਂਦਾ ਹੈ। ਔਰ ਜਿਹੜਾ ਹੰਸ ਕਿਸੇ ਹੋਰ ਛੱਪੜੀ ਵਿਚ ਜਾ ਕੇ ਬੈਠਦਾ ਹੈ, ਫਿਰ ਬਾਕੀ ਦੇ ਹੰਸ ਉਸ ਨੂੰ ਦੁਬਾਰਾ ਆਪਣੇ ਕੋਲ ਬੈਠਣ ਨਹੀਂ ਦਿੰਦੇ। ਔਰ ਇਕ ਅਸੀਂ ਹਾਂ, ਸਭ ਪਾਸੇ ਘੁੰਮਣ-ਫਿਰਣ ਤੋਂ ਬਾਅਦ ਵੀ ਆਪਣੇ ਆਪ ਨੂੰ ਗੁਰਦੁਆਰਿਆਂ ਦਾ ਚੌਧਰੀ ਸਮਝਦੇ ਹਾਂ। ਇਥੋਂ ਤੱਕ ਕਿ ਅਸੀਂ ਆਪਣੇ ਮਨ ਵਿਚ ਇਹ ਖ਼ਿਆਲ ਬਣਾਇਆ ਹੁੰਦਾ ਹੈ ਕਿ ਜੇਕਰ ਅਸੀਂ ਗੁਰਦੁਆਰੇ ਨਹੀਂ ਜਾਵਾਂਗੇ, ਤਾਂ ਸਾਡੇ ਤੋਂ ਬਿਨਾਂ ਇਹ ਗੁਰਦੁਆਰਾ ਚੱਲਣਾ ਹੀ ਨਹੀਂ ਹੈ।

ਇਸੇ ਤਰ੍ਹਾਂ 'ਬਾਂਦਰ' ਵਿਚ ਅਸੂਲ ਹੈ। ਜੇਕਰ ਕਿਸੇ ਬਾਂਦਰ ਦੇ ਗਲੇ ਵਿਚ ਕਲੰਦਰ ਦਾ ਪਟਾ ਪੈ ਜਾਏ ਨਾ, ਫਿਰ ਬਾਕੀ ਦੇ ਬਾਂਦਰ ਉਸ ਨੂੰ ਆਪਣੇ ਟੋਲੇ ਵਿਚ ਬੈਠਣ ਨਹੀਂ ਦਿੰਦੇ। ਉਸ ਨੂੰ ਨਹੁੰ ਮਾਰ-ਮਾਰ ਕੇ ਖਾ ਜਾਂਦੇ ਹਨ। ਕਿਉਂਕਿ ਇਹ ਕਲੰਕਿਤ ਹੋ ਗਿਆ ਹੈ ਤੇ ਇਸ ਨੇ ਆਪਣੀ ਆਜ਼ਾਦੀ ਖ਼ਤਮ ਕਰ ਲਈ ਹੈ।

ਇਸ ਤਰ੍ਹਾਂ "ਗੁਰੂ ਗੋਬਿੰਦ ਸਿੰਘ ਜੀ" ਨੇ ਵੀ ਸਾਡੇ ਵਾਸਤੇ ਅਸੂਲ ਬਣਾਏ ਹਨ, ਪਰ ਅਸੀਂ ਉਹਨਾਂ ਨੂੰ ਐਵੇਂ ਹੀ ਸਮਝਦੇ ਹਾਂ। ਸਿੱਖ ਨੂੰ ਉਹਨਾਂ ਨੇ ਹੰਸ ਦੀ ਪਦਵੀ ਦਿੱਤੀ ਹੈ ਤੇ ਗੁਰੂ ਗ੍ਰੰਥ ਸਾਹਿਬ ਜੀ ਨੇ ਇਥੇ "ਮਾਨ-ਸਰੋਵਰ" ਦੇ ਅਰਥ 'ਗੁਰੂ' ਦੱਸੇ ਹਨ। ਭਾਵ ਕਿ ਸਿੱਖ ਗੁਰੂ ਰੂਪੀ ਮਾਨ-ਸਰੋਵਰ ਦੇ ਕੋਲ ਆ ਕੇ ਇਕੱਠੇ ਹੋਏ। ਔਰ ਇਕੱਠੇ ਵੀ ਸਤਿਗੁਰੂ ਦੇ ਹੁਕਮ ਨਾਲ ਹੋਏ। ਸਤਿਗੁਰੂ ਦੇ ਬੁਲਾਵੇ ਨਾਲ ਆਏ।

*ਸਿਖ ਹੰਸ ਸਰਵਰਿ ਇਕਠੇ ਹੋਏ*
*ਸਤਿਗੁਰ ਕੈ ਹੁਕਮਾਵੈ॥*
*ਰਤਨ ਪਦਾਰਥ ਮਾਣਕ ਸਰਵਰਿ ਭਰਪੂਰੇ*
*ਖਾਇ ਖਰਚਿ ਰਹੇ ਤੋਟਿ ਨ ਆਵੈ॥*



(ਅੰਗ ੯੬੦)

ਇਸ ਦੇ ਅਰਥ ਹਨ ਕਿ ਜਿਹੜਾ ਮਾਨ-ਸਰੋਵਰ ਹੈ ਨਾ, ਉਹ ਹੀਰਿਆਂ ਤੇ ਲਾਲਾਂ ਨਾਲ ਭਰਿਆ ਹੋਇਆ ਹੈ। ਔਰ ਜਿਹੜਾ ਸਤਿਗੁਰੂ ਮਾਨ-ਸਰੋਵਰ ਹੈ, ਉਸ ਦੇ ਵਾਸਤੇ ਵੀ ਸਤਿਗੁਰੂ ਜੀ ਕਹਿੰਦੇ ਨੇ

*ਰਤਨ ਪਦਾਰਥ ਮਾਣਕ ਸਰਵਰਿ ਭਰਪੂਰੇ*

(ਅੰਗ ੯੬੦)

ਸਤਿਗੁਰੂ ਜੋ ਮਾਨ-ਸਰੋਵਰ ਦੇ ਸਮਾਨ ਹੈ, ਉਹ ਹੀਰਿਆਂ ਨਾਲ, ਲਾਲਾਂ ਨਾਲ ਤੇ ਰਤਨਾਂ ਨਾਲ ਭਰਿਆ ਹੋਇਆ ਹੈ। 'ਭਾਈ ਗੁਰਦਾਸ ਜੀ' ਦੀਆਂ ਵਾਰਾਂ ਵਿਚ ਇਕ ਬਚਨ ਆਇਆ ਹੈ-

*"ਮਾਨ ਸਰੋਵਰੁ ਸਤਿਗੁਰੂ"*

ਇਸ ਪੰਗਤੀ ਦੇ ਅਰਥ ਭਾਈ ਗੁਰਦਾਸ ਜੀ ਨੇ ਇਹ ਕੀਤੇ ਹਨ ਕਿ ਸਤਿਗੁਰੂ ਮਾਨ-ਸਰੋਵਰ ਹੈ ਤੇ ਉਸ ਸਰੋਵਰ ਵਿਚ ਹੀਰੇ-ਲਾਲ, ਮੋਤੀ ਉਹ ਨੇ ਜਿਹੜੇ ਸਤਿਗੁਰੂ ਦੇ ਦਰਬਾਰ ਵਿਚ ਆਏ ਹੋਏ ਸਿੱਖਾਂ ਨੂੰ ਆਪਣੀ ਰਸਨਾ ਨਾਲ ਇਹ ਉਪਦੇਸ਼ ਕਰਦਾ ਹੈ ਕਿ "ਸੱਚ

ਬੋਲਿਓ"

"ਧਰਮ ਦੀ ਕਮਾਈ ਕਰਿਓ।"

"ਵੰਡ ਕੇ ਛਕਿਓ।"

"ਨਾਮ ਜਪਿਓ।"

"ਕਿਸੇ ਦਾ ਦਿਲ ਨਾ ਦੁਖਾਇਓ।"

"ਰੱਬ ਦੇ ਬੰਦਿਆਂ ਦਾ ਸਤਿਕਾਰ ਕਰਿਓ।"

ਇਹ ਜਿਹੜੇ ਉੱਤਮ ਬਚਨ ਸਤਿਗੁਰੂ ਬਖ਼ਸ਼ਦਾ ਹੈ ਇਹ ਮਾਨ-ਸਰੋਵਰ ਹੀ ਹੈ। ਔਰ ਸਿੱਖ ਸਤਿਗੁਰੂ ਮਾਨ-ਸਰੋਵਰ ਕੋਲ ਬੈਠ ਕੇ ਤੇ ਉਸ ਦੇ ਬਖ਼ਸ਼ੇ ਹੋਏ ਰਤਨ, ਹੀਰੇ ਖਾਂਦੇ ਨੇ। ਔਰ ਸਤਿਗੁਰੂ ਦੇ ਬਚਨ ਆਪ ਕਮਾਉਂਦੇ ਨੇ ਤੇ ਲੋਕਾਂ ਤੱਕ ਵੰਡਦੇ ਨੇ। ਸੋ ਕਰਤਾ-ਪੁਰਖ ਨੂੰ ਵੀ ਇਹੋ ਗੱਲ ਚੰਗੀ ਲੱਗਦੀ ਹੈ ਕਿ ਸਿੱਖ ਮਾਨ-ਸਰੋਵਰ ਤੋਂ ਦੂਰ ਨਾ ਜਾਏ। ਉਸ ਨਾਲੋਂ ਕਦੇ ਵੀ ਕਰਵਟ ਨਾ ਬਦਲੇ।

*ਸਰਵਰ ਹੰਸੁ ਦੂਰਿ ਨ ਹੋਈ ਕਰਤੇ ਏਵੈ ਭਾਵੈ॥*
*ਜਨ ਨਾਨਕ ਜਿਸ ਦੈ ਮਸਤਕਿ ਭਾਗੁ*
*ਧੁਰਿ ਲਿਖਿਆ ਸੋ ਸਿਖੁ ਗੁਰੂ ਪਹਿ ਆਵੈ॥*

(ਅੰਗ ੯੬੦)

"ਸ੍ਰੀ ਗੁਰੂ ਗ੍ਰੰਥ ਸਾਹਿਬ ਜੀ" ਕਹਿੰਦੇ ਨੇ ਜਿਸ ਸਿੱਖ ਨੂੰ ਧੁਰੋਂ ਹੀ ਬਖ਼ਸ਼ਿਸ਼ ਹੋਵੇ ਨਾ, ਉਹ ਫਿਰ ਗੁਰੂ ਕੋਲ ਹੀ ਆਉਂਦਾ ਹੈ। ਪਰ ਵੈਸੇ ਅਸੀਂ ਕਈ ਸਿੱਖ ਹੋਰ ਥਾਵਾਂ ਤੇ ਜਾਂਦੇ ਵੇਖੇ ਹੋਣਗੇ। ਹਰ ਸਿਨੇਮਾ ਘਰ, ਹਰ ਕਲੱਬ, ਹਰ ਘੁੰਮਣ ਫਿਰਨ ਵਾਲੀ ਜਗ੍ਹਾ ਤੇ ਤੁਸੀਂ ਵੇਖੇ ਹੋਣਗੇ। ਇਹਨਾਂ ਦੀ ਗਿਣਤੀ ਬਹੁਤ ਦੁਗਣੀ ਹੋਵੇਗੀ, ਗੁਰਦੁਆਰੇ ਜਾਣ ਨਾਲੋਂ। ਇਹ ਸਾਡੀਆਂ ਢਹਿੰਦੀਆਂ ਕਲਾ ਦੀ ਇਕ ਨਿਸ਼ਾਨੀ ਹੈ।

"ਸੰਤ ਰਤਨ ਬਾਬਾ ਦੀਪ ਸਿੰਘ ਜੀ" ਆਪਣੇ ਵੇਲੇ ਗਾਂਈਆਂ-ਮੱਝੀਆਂ ਚਾਰਦੇ ਸਨ। ਔਰ ਜਿਸ ਤਰ੍ਹਾਂ ਮਨੁੱਖਾਂ ਨਾਲ ਗੱਲਾਂ ਕਰੀਦੀਆਂ ਨੇ, ਉਸ ਤਰ੍ਹਾਂ ਉਹ ਗਾਂਈਆਂ-ਮੱਝੀਆਂ ਨਾਲ ਵੀ ਗੱਲਾਂ ਕਰਦੇ ਸਨ। ਜਿਸ ਤਰ੍ਹਾਂ ਕਿ ਕਿਸੇ ਦੀ ਫਸਲ ਨਾ ਉਜਾੜਿਓ, ਕਿਸੇ ਦੇ ਖੇਤਾਂ ਦਾ ਨੁਕਸਾਨ ਨਾ ਕਰਿਓ, ਐਸ ਛੱਪੜ ਵਿਚੋਂ ਦੀ ਪਾਣੀ ਪੀ ਲੈਣਾ। ਔਰ ਉਤਨੀ ਦੇਰ ਤੱਕ ਮੈਂ ਆਪਣੇ ਪ੍ਰੀਤਮ "ਗੁਰੂ ਗੋਬਿੰਦ ਸਿੰਘ ਸਾਹਿਬ" ਨਾਲ ਕੁਝ ਗੱਲਾਂ ਕਰਨ ਲੱਗਾ ਹਾਂ। ਅਨਪੜ੍ਹ ਹੁੰਦਿਆਂ ਹੋਇਆਂ ਵੀ ਆਪ ਨੇ ਗੁਰੂ ਜੀ ਦੀ ਯਾਦ ਵਿਚ "ਬਾਰਹਾ ਮਾਹ

ਲਿਖਿਆ''।

ਇਸੇ ਤਰ੍ਹਾਂ 'ਭਾਈ ਬੀਰ ਸਿੰਘ' ਸਾਹਿਬ ਕੋਲ ਮਹਾਰਾਜਾ ਰਣਜੀਤ ਸਿੰਘ ਸਾਹਿਬ ਗਏ। ਔਰ ਬੜੇ ਸਤਿਕਾਰ ਨਾਲ ਹੱਥ ਜੋੜ ਕੇ ਪੁੱਛਿਆ, ਭਾਈ ਸਾਹਿਬ ! ਕੋਈ ਪੰਥ ਵਿਚ ਪੂਰਨ ਗੁਰਸਿੱਖ ਹੈ ! ਔਰ ਭਾਈ ਸਾਹਿਬ ਦਾ ਖ਼ਿਆਲ ਇਹ ਸੀ ਕਿ ਭਾਈ ਬੀਰ ਸਿੰਘ ਜੀ ਆਪਣੀ ਛਾਤੀ ਤੇ ਹੱਥ ਮਾਰ ਕੇ ਇਹ ਕਹਿਣਗੇ ਕਿ ਮੈਂ ਤੇ ਹਾਂ। ਪਰ ਉਹ ਅਸਲੀਅਤ ਵਿਚ ਵੀ ਪੂਰਨ ਗੁਰਸਿੱਖ ਸਨ ਤੇ ਬੜੇ ਬ੍ਰਹਮ-ਗਿਆਨੀ ਵੀ ਸਨ। ਪਰ ਉਹਨਾਂ ਨੇ ਆਪਣੇ ਨਾਮ ਦਾ ਬਿਲਕੁਲ ਜ਼ਿਕਰ ਨਹੀਂ ਕੀਤਾ ਬਲਕਿ ਇਹ ਕਿਹਾ ਕਿ ਜੇਕਰ ਰਣਜੀਤ ਸਿੰਘ ਜੀ ਤੁਸੀਂ ਮੇਰੇ ਕੋਲੋਂ ਗੁਰੂਆਂ ਦੀ ਗੱਲ ਪੁੱਛੋ ਨਾ ਤੇ ਮੈਂ ਰਾਤ ਪੈਣ ਤੱਕ ਤੁਹਾਨੂੰ 100 ਦੀ ਗਿਣਤੀ ਦੱਸ ਦੇਵਾਂ, ਪਰ ਮੈਨੂੰ ਇਹ ਨਹੀਂ ਪਤਾ ਕਿ ਪੰਥ ਵਿਚ ਕੋਈ ਪੂਰਨ ਗੁਰਸਿੱਖ ਹੈ ਕਿ ਨਹੀਂ। ਇਹ ਸਭ ਸੁਣ ਕੇ ਮਹਾਰਾਜਾ ਸਾਹਿਬ ਦੇ ਨੇਤਰ ਭਰ ਆਏ ਤੇ ਬਦੋ-ਬਦੀ ਸਿਰ ਝੁੱਕ ਗਿਆ। ਭਾਈ ਬੀਰ ਸਿੰਘ ਜੀ ਦੇ ਅੱਗੇ, ਕਿ ਪੂਰਨ ਗੁਰਸਿੱਖ ਹੁੰਦਿਆਂ ਹੋਇਆਂ ਵੀ ਇਹ ਕਹਿਣਾ ਕਿ ਮੈਨੂੰ ਇਹ ਨਹੀਂ ਪਤਾ ਕਿ ਪੂਰਨ ਗੁਰਸਿੱਖ ਕੌਣ ਹੈ ? ਇਸ ਲਈ ਭਾਈ ਜੀ, ਸ਼ਬਦ ਤੁਹਾਡੇ ਉੱਪਰ ਹੀ ਜਚਦੇ ਹਨ।

ਇਸ ਤੋਂ ਇਲਾਵਾ ਪੰਥ ਵਿਚ "ਭਾਈ ਗੁਰਦਾਸ ਜੀ" ਐਸੇ ਵਿਦਵਾਨ ਹੋਏ ਨੇ ਜਿਨ੍ਹਾਂ ਨੇ ਔਖੇ ਤੋਂ ਔਖੇ ਮਜ਼ਮੂਨ ਵਾਸਤੇ ਇਕ ਸ਼ਬਦ ਵਰਤਿਆ ਹੈ। ਪਰ ਜਿਸ ਵੇਲੇ ਸਿੱਖੀ ਦਾ ਮਸਲਾ ਸਾਹਮਣੇ ਆਇਆ ਹੈ ਨਾ, ਉਸ ਵੇਲੇ ਭਾਈ ਜੀ ਨੂੰ ਚਾਰ ਸ਼ਬਦ ਲਿਖਣੇ ਪਏ ਨੇ। ਇਸ ਤੋਂ ਤੁਸੀਂ ਸਮਝ ਸਕਦੇ ਹੋ ਕਿ ਸਿੱਖੀ ਦਾ ਮਜ਼ਮੂਨ ਕਿੰਨਾ ਔਖਾ ਹੋਵੇਗਾ। ਸੋ ਪੈਂਤੜਾ ਇਸ ਤਰ੍ਹਾਂ ਚੁਕਿਆ ਹੈ-

*ਮਾਤ ਪਿਤਾ ਮਿਲਿ ਨਿੰਮਿਆ....*

ਇਨ੍ਹਾਂ ਪੰਗਤੀਆਂ ਦੇ ਅਰਥ ਭਾਈ ਗੁਰਦਾਸ ਜੀ ਨੇ ਇਸ ਤਰ੍ਹਾਂ ਕੀਤੇ ਹਨ ਮਾਤਾ-ਪਿਤਾ ਦੇ ਸੰਯੋਗ ਨਾਲ ਮਾਂ ਦੇ ਗਰਬ ਵਿਚ ਬਾਲਕ ਨੇ ਨਿਵਾਸ ਕੀਤਾ। ਉਸ ਮਾਤਾ ਦੀ ਆਸ ਇਹ ਸੀ ਕਿ ਵਾਹਿਗੁਰੂ ਮੇਰੀ ਗੋਦ ਹਰੀ ਕਰੇ, ਮੈਨੂੰ ਸਪੁੱਤਰ ਪੁੱਤਰ ਬਖ਼ਸ਼ੇ ਤਾਂਕਿ ਮੇਰੇ ਪਤੀ ਦਾ ਖ਼ਾਨਦਾਨ ਆਬਾਦ ਰਹੇ। ਔਰ ਮੇਰੇ ਪਤੀ ਦੀ ਸਾਂਝ ਬਣੀ ਰਹੇ।

ਜੇਕਰ ਕਿਸੇ ਪਤਨੀ ਦੀ ਆਪਣੇ ਪਤੀ ਨਾਲ ਕਿਸੇ ਕਾਰਨ ਵਿਗੜ ਜਾਏ, ਤੁੱਟ ਜਾਏ, ਅਨਬਣ ਹੋ ਜਾਏ ਤੇ ਦੋਹਾਂ ਦਾ ਇਤਫਾਕ ਨਾ ਰਹੇ ਔਰ ਘਰ ਵਿਚ ਲੜਾਈ ਕਲੇਸ਼ ਮੌਜੂਦ ਰਹੇ ਤਾਂ ਐਸੇ ਵਾਤਾਵਰਣ ਵਿਚ, ਐਸੀ ਤਰਸ-ਯੋਗ ਹਾਲਤ ਵਿਚ ਜੇ ਕਿਤੇ ਉਸ ਦੇਵੀ ਦੇ ਘਰ ਪੁੱਤਰ ਜੰਮ ਪਏ ਤਾਂ ਉਸ ਪੁੱਤਰ ਦੇ ਜਨਮ ਲੈਣ ਦਾ ਸਦਕਾ ਉਸ ਇਸਤਰੀ

ਦੀ ਆਪਣੀ ਪਤੀ ਨਾਲ ਵਿਗੜੀ ਹੋਈ ਫੇਰ ਬਣ ਜਾਂਦੀ ਹੈ।

ਸੋ ਜਿਸ ਮਾਂ ਦਾ ਇਹ ਖ਼ਿਆਲ ਸੀ ਨਾ ਕਿ ਇਸ ਪੁੱਤਰ ਕਰਕੇ ਮੇਰੇ ਪਤੀ ਦੀ ਸੰਸਾਰ ਨਾਲ ਬਣੀ ਰਹੇ, ਰਿਸ਼ਤੇਦਾਰ ਨਾਲ ਬਣੀ ਰਹੇ ਤੇ ਖ਼ਾਨਦਾਨ ਵੀ ਆਬਾਦ ਰਹੇ। ਉਸ ਮਾਤਾ ਦੇ, ਪਿਤਾ ਦੇ ਸੰਯੋਗ ਨਾਲ ਬਾਲਕ ਨੇ ਮਾਂ ਦੇ ਗਰਭ ਵਿਚ ਨਿਵਾਸ ਕੀਤਾ। ਔਰ ਜਿਸ ਵੇਲੇ ਮਾਂ ਨੇ ਆਪਣੀ ਅਕਲ ਦੀ ਤੱਕੜੀ ਉੱਤੇ, ਆਪਣੀ ਬੁੱਧੀ ਦੀ ਤੱਕੜੀ ਉੱਤੇ ਆਪਣੀ ਹਾਲਤ ਨੂੰ ਜਦੋਂ ਤੋਲਿਆ ਕਿ ਮੇਰੀ ਹਾਲਤ ਕੀ ਹੈ ਤਾਂ ਪਤਾ ਲੱਗਾ ਕਿ ਪੁੱਤਰ ਵਾਸਤੇ ਮਾਂ ਆਪਣਾ ਸਭ ਕੁਝ ਕੁਰਬਾਨ ਕਰਨ ਲਈ ਤਿਆਰ ਹੋ ਜਾਂਦੀ ਹੈ।

ਅੱਜ ਵੀ ਇਸ ਦੁਨੀਆਂ ਵਿਚ ਮਨਮਤ ਦੇ ਇੰਨੇ ਪੁਜਾਰੀ ਬਣ ਗਏ ਨੇ ਕਿ ਅਸੀਂ ਦੱਸ ਨਹੀਂ ਸਕਦੇ। ਜੇਕਰ ਕਿਸੇ ਪੁਜਾਰੀ ਨੇ ਇਹ ਗੱਲ ਕਹੀ ਨਾ ਕਿ ਅੰਬ ਹੇਠਾਂ ਇਸ਼ਨਾਨ ਕਰ ਤੇ ਜੇਕਰ ਅੰਬ ਸੁਕ ਜਾਏਗਾ ਤਾਂ ਤੇਰੇ ਘਰ ਵੀ ਪੁੱਤਰ ਜੰਮ ਪਏਗਾ। ਮਾਂ ਇਹ ਸਭ ਕੁਝ ਕਰਨ ਲਈ ਵੀ ਤਿਆਰ ਹੋ ਜਾਂਦੀ ਹੈ। ਇਹ ਹੈ ਮਾਂ ਦੀ ਕੁਰਬਾਨੀ। ਔਰ ਮਾਂ ਦੀ ਇਸ ਕੁਰਬਾਨੀ ਦਾ ਮੁੱਲ ਸੰਸਾਰ ਦਾ ਕੋਈ ਵੀ ਰਾਜਾ, ਖਰਬਪਤੀ, ਤੇ ਕਰੋੜਪਤੀ ਕਿਉਂ ਨਾ ਹੋਵੇ ਕੋਈ ਨਹੀਂ ਚੁਕਾ ਸਕਦਾ। ਫਿਰ ਉਹ ਨੌਂ ਮਹੀਨੇ ਆਪਣੇ ਪੁੱਤਰ ਨੂੰ ਪੇਟ ਵਿਚ ਰੱਖਦੀ ਹੈ ਤੇ ਪੀੜਾ ਸਹਿ ਕੇ ਵੀ, ਤਸੀਹੇ ਸਹਿ ਕੇ ਵੀ, ਦੁੱਖ ਸਹਿ ਕੇ ਵੀ ਆਪਣੀ ਜਾਨ ਦੀ ਬਾਜ਼ੀ ਲਾ ਕੇ ਵੀ ਆਪਣੇ ਸੁੱਖਾਂ ਲੱਦੇ ਪੁੱਤਰ ਨੂੰ ਜਨਮ ਦਿੰਦੀ ਹੈ। ਪਰ ਕੀ ਹੁਣ ਪੁੱਤਰ ਨੂੰ ਜਨਮ ਦੇਣ ਤੋਂ ਬਾਅਦ ਮਾਂ ਦੀ ਡਿਊਟੀ ਖ਼ਤਮ ਹੋ ਜਾਂਦੀ ਹੈ ? ਨਹੀਂ..... ਭਾਵੇਂ 'ਭਾਈ ਗੁਰਦਾਸ ਜੀ' ਨੇ ਗ੍ਰਹਿਸਤ ਜੀਵਨ ਨੂੰ ਬਤੀਤ ਨਹੀਂ ਕੀਤਾ, ਪਰ ਉਹ ਇਸ ਜੀਵਨ ਬਾਰੇ ਚੰਗੀ ਤਰ੍ਹਾਂ ਜਾਣਦੇ ਸਨ।

*ਜਣ ਕੈ ਪਾਲੈ ਕਸਟ ਕਰਿ*

ਮਾਂ ਜਨਮ ਦੇਣ ਤੋਂ ਬਾਅਦ ਵੀ ਬੱਚੇ ਨੂੰ ਕਸ਼ਟਾਂ ਨਾਲ ਤੇ ਮੁਸੀਬਤਾਂ ਨਾਲ ਪਾਲਦੀ ਹੈ। ਇੰਨੀਆਂ ਮੁਸੀਬਤਾਂ ਜਰਦੀ ਹੈ ਕਿ ਸਰਦੀ ਦੀ ਰਾਤ ਤੇ ਮਾਂ ਗਰੀਬਣੀ ਔਰ ਕਾਕੇ ਨੇ ਦੱਸ ਵੱਜੇ ਦੇ ਕਰੀਬ ਬਿਸਤਰੇ ਉੱਪਰ ਪਿਸ਼ਾਬ ਕਰ ਦਿੱਤਾ। ਔਰ ਜਿਸ ਵੇਲੇ ਮਾਂ ਨੂੰ ਪਤਾ ਲੱਗਾ ਕਿ ਕਾਕੇ ਨੇ ਪਿਸ਼ਾਬ ਕਰ ਦਿੱਤਾ ਹੈ ਬਿਸਤਰੇ ਤੇ, ਤਾਂ ਮਾਂ ਉਸੇ ਵੇਲੇ ਉੱਠ ਕੇ ਕਾਕੇ ਦੇ ਕੋਲ ਗਈ ਤੇ ਕੋਲ ਕੋਈ ਵੀ ਫਟਿਆ ਕੱਪੜਾ ਪਿਆ ਸੀ, ਉਸ ਨੇ ਕਾਕੇ ਦੇ ਥੱਲੇ ਵਿਛਾ ਦਿੱਤਾ ਤਾਂਕਿ ਮੇਰੇ ਸੁੱਖਾਂ ਲੱਦੇ ਨੂੰ ਠੰਡ ਨਾ ਲੱਗ ਜਾਵੇ। ਲੰਮੀ ਰਾਤ ਸੀ, ਜਿਸ ਕਰਕੇ ਕਾਕੇ ਨੇ ਫਿਰ ਪਿਸ਼ਾਬ ਕਰ ਦਿੱਤਾ। ਹੁਣ ਮਾਂ ਕੋਲ ਹੋਰ ਦੂਜਾ ਕੱਪੜਾ ਕੋਈ ਨਹੀਂ ਸੀ ਤੇ ਮਾਂ ਨੇ ਕਾਕੇ ਨੂੰ ਆਪਣੀ ਜਗ੍ਹਾ ਤੇ ਸੁਲਾਅ ਦਿੱਤਾ ਤੇ ਆਪ ਕਾਕੇ ਦੀ ਗਿੱਲੀ ਹੋਈ ਜਗ੍ਹਾ ਤੇ ਸੌਂ ਗਈ। ਤਾਂਕਿ ਕਾਕੇ ਨੂੰ ਠੰਡ ਨਾ ਲੱਗ ਜਾਏ ਤੇ ਫਿਰ ਉਸ ਨੇ ਜਦੋਂ ਤੀਜੀ ਵੇਰਾਂ ਫਿਰ ਪਿਸ਼ਾਬ ਕਰ

ਦਿੱਤਾ ਤਾਂ ਮਾਂ ਨੇ ਉਸੇ ਵਕਤ ਕਾਕੇ ਨੂੰ ਚੁੱਕ ਕੇ ਆਪਣੇ ਸੀਨੇ ਨਾਲ ਲਾ ਲਿਆ ਤੇ ਕਿਹਾ ਪੁੱਤਰ ਤੂੰ ਬਾਦਸ਼ਾਹ ਹੈਂ ਤੇ ਬਾਦਸ਼ਾਹ ਦਾ ਕੰਮ ਹੈ ਤਖ਼ਤ ਉਤੇ ਬੈਠਣਾ। ਇਸ ਲਈ ਤੂੰ ਆਪਣੇ ਤਖ਼ਤ ਉਤੇ ਰਾਤ ਗੁਜ਼ਾਰ ਤੇ ਮੈਂ ਤੇਰੀ ਗਿੱਲੀ ਹੋਈ ਜਗ੍ਹਾ ਤੇ ਰਾਤ ਗੁਜ਼ਾਰਾਂਗੀ। ਕਾਕਾ ਫਿਰ ਤੋਂ ਰੋ ਪਿਆ ਤੇ ਮਾਂ ਫਿਰ ਤੋਂ ਘਬਰਾ ਗਈ ਕਿ ਹੁਣ ਕਿਉਂ ਰੋਇਆ ? ਜਦੋਂ ਨੇਤਰਾਂ ਵਿਚ ਨੇਤਰ ਪਾਏ ਤਾਂ ਪਤਾ ਲੱਗਾ ਮਾਂ ਨੂੰ ਕਿ ਮੇਰੇ ਪੁੱਤਰ ਦੇ ਪੇਟ ਵਿਚ ਦਰਦ ਹੋ ਰਹੀ ਹੈ। ਮਾਂ ਨੇ ਆਪਣੇ ਪੁੱਤਰ ਦਾ ਦਰਦ ਉਸ ਦੀਆਂ ਅੱਖਾਂ ਵਿਚ ਪੜ੍ਹ ਲਿਆ।

*ਜਣ ਕੈ ਪਾਲੈ ਕਸਟ ਕਰਿ*
*ਖਾਨ ਪਾਨ ਵਿਚਿ ਸਾਰੇ॥*

ਉਸ ਕਾਕੇ ਦੀ ਮਾਂ ਆਪਣੇ ਬੱਚੇ ਦੇ ਖਾਣ-ਪੀਣ ਵਿਚ ਪਰਹੇਜ਼ ਰੱਖਦੀ ਹੈ। ਜੇਕਰ ਕੋਈ ਮੂਲੀਆਂ ਵੇਚਣ ਵਾਲਾ ਆਇਆ ਤਾਂ ਗੁਆਂਢਣ ਨੇ ਕਿਹਾ ਕਿ ਖ਼ਰੀਦ ਲੈ ਮੂਲੀਆਂ। ਬਹੁਤ ਹੀ ਹਰੀਆਂ ਨੇ ਪਰ ਮਾਂ ਨੇ ਕਿਹਾ ਕਿ ਜੇਕਰ ਮੈਂ ਮੂਲੀਆਂ ਖਾ ਲਈਆਂ ਤੇ ਕਿਤੇ ਮੇਰੇ ਖਾਣ ਨਾਲ ਮੇਰੇ ਪੁੱਤਰ ਦੇ ਪੇਟ ਵਿਚ ਦਰਦ ਨਾ ਹੋਣ ਲੱਗ ਪਏ। ਵੇਖੋ, ਮੂਲੀ ਖਾਵੇ ਮਾਂ ਤੇ ਦਰਦ ਹੋਵੇ ਕਾਕੇ ਦੇ ਪੇਟ ਵਿਚ ਤੇ ਪਿਉ ਨੂੰ ਕੋਈ ਫ਼ਰਕ ਹੀ ਨਹੀਂ ਪੈਂਦਾ। ਭਾਵੇਂ ਰਾਤ ਨੂੰ ਵਿਸਕੀ ਪੀ ਕੇ ਘਰ ਆਵੇ ਤੇ ਭਾਵੇਂ ਕਿਤੇ ਬਾਹਰ ਹੀ ਡਿੱਗਾ ਪਿਆ ਹੋਵੇ। ਇਸ ਨਾਲ ਕਾਕੇ ਨੂੰ ਕੀ ਫ਼ਰਕ ਪੈਦਾ ਹੈ, ਪਰ ਮਾਂ ਅਗਰ ਇਕ ਵੀ ਮਿਰਚ ਦਾ ਦਾਣਾ ਖਾ ਲਵੇ ਤਾਂ ਕਾਕੇ ਨੂੰ ਤਾਪ ਚੜ੍ਹ ਜਾਂਦਾ ਹੈ। ਫਿਰ ਚਾਰ ਕੁ ਵੱਜੇ ਦਾਣੇ ਵੇਚਣ ਵਾਲੇ ਭਾਈ ਦੀ ਆਵਾਜ਼ ਆਈ ਤੇ ਫਿਰ ਗੁਆਂਢਣ ਨੇ ਕਿਹਾ ਕਿ ਖੱਟੇ ਵਾਲਾ ਭਾਈ ਆਇਆ ਈ ਤੇ ਲੈ ਤੂੰ ਵੀ ਕੁਝ ਖ਼ਰੀਦ ਲੈ। ਮਾਂ ਫਿਰ ਕਹਿਣ ਲੱਗੀ ਕਿ ਜੇਕਰ ਮੈਂ ਖੱਟਾ ਖਾਵਾਂਗੀ ਤਾਂ ਮੇਰੇ ਪੁੱਤਰ ਦਾ ਗਲਾ ਖ਼ਰਾਬ ਹੋ ਜਾਵੇਗਾ। ਫਿਰ ਉਸ ਨੂੰ ਖੰਘ ਲੱਗ ਜਾਵੇਗੀ ਤੇ ਖੰਘ ਵਿਗੜ ਗਈ ਤਾਂ ਫੇਫੜਿਆਂ ਦਾ ਨੁਕਸ ਹੋ ਜਾਵੇਗਾ। ਇਸ ਲਈ ਮੈਂ ਇਹ ਦਾਣੇ ਨਹੀਂ ਖਾ ਸਕਦੀ। ਕਿਤੇ ਵੱਡੇ ਹੋ ਕੇ ਇਸ ਨੂੰ ਟੀ. ਬੀ. ਦਾ ਰੋਗ ਨਾ ਹੋ ਜਾਵੇ।

ਸੋ ਇਕ ਤੇ ਮਾਪਿਆਂ ਦੇ ਸਿਰ ਤੇ ਜ਼ਿੰਮੇਵਾਰੀ ਇਹ ਹੁੰਦੀ ਹੈ ਕਿ ਬੱਚਿਆਂ ਨੂੰ ਵਿਦਵਾਨ ਬਣਾਇਆ ਜਾਵੇ ਤੇ 'ਦੂਜੀ' ਇਹ ਜ਼ਿੰਮੇਵਾਰੀ ਹੁੰਦੀ ਹੈ ਕਿ ਬੱਚੇ ਨੂੰ ਧਾਰਮਿਕ ਸੰਸਕਾਰ ਦਿੱਤੇ ਜਾਣ ਤੇ 'ਤੀਜੀ' ਜ਼ਿੰਮੇਵਾਰੀ ਮਾਪਿਆਂ ਦੀ ਇਹ ਹੁੰਦੀ ਹੈ ਕਿ ਉਹਨਾਂ ਦਾ ਵਿਆਹ ਕਰਵਾਉਣਾ। ਇਹ ਪੁਰਾਣੇ ਜ਼ਮਾਨੇ ਦੇ ਬੰਦੇ ਤਿੰਨ ਜ਼ਿੰਮੇਵਾਰੀਆਂ ਮਾਪਿਆਂ ਦੇ ਸਿਰ ਤੇ ਸਮਝਦੇ ਸਨ। ਪਰ ਅੱਜ ਕੱਲ ਤੇ ਧਾਰਮਿਕ ਸੰਸਕਾਰ ਵਾਲੀ ਗੱਲ ਹੀ ਖ਼ਤਮ ਹੋ ਗਈ ਹੈ। ਅੱਜ ਕੱਲ੍ਹ ਤਾਂ ਇਹ ਬਹਿਸ ਚੱਲਦੀ ਹੈ ਕਿ ਇਹ ਗੁਰਦੁਆਰਾ ਹੋਵੇਗਾ ਕਿ ਨਹੀਂ ਹੋਵੇਗਾ।

ਔਰ ਦੂਜੀ ਬਹਿਸ ਇਹ ਚੱਲਦੀ ਹੈ ਕਿ ਗੁਰਦੁਆਰਿਆਂ ਵਿਚ 'ਗੁਰੂ ਗ੍ਰੰਥ ਸਾਹਿਬ ਜੀ' ਹੋਣਗੇ ਕਿ ਨਹੀਂ ਹੋਣਗੇ ? ਫਿਰ ਤੀਜਾ ਸਵਾਲ ਇਹ ਆਉਂਦਾ ਹੈ ਕਿ ਗੁਰਦੁਆਰੇ ਵਿਚ ਪਾਠ ਹੋਣਗੇ ਕਿ ਨਹੀਂ। ਐਸਾ ਕਿਸੇ ਸ਼ੈਤਾਨੀ ਦੀਮਾਗ ਵਿਚੋਂ ਇਹ ਫੁਰਨਾ ਨਿਕਲਿਆ ਕਿ ਕੁੜੀਆਂ ਮੁੰਡਿਆਂ ਨੂੰ ਧਾਰਮਿਕ ਸੰਸਥਾਵਾਂ ਤੋਂ ਦੂਰ ਕੀਤਾ ਜਾਵੇ। ਪਰ ਭਾਈ ਗੁਰਦਾਸ ਜੀ ਤਾਂ ਇਹ ਗੱਲ ਕਹਿੰਦੇ ਨੇ ਕਿ-

*ਉਰਿਣਤ ਹੋਇ ਭਾਰੁ ਉਤਾਰੇ॥*

ਭਾਵ ਕਿ ਜਦੋਂ ਕਾਕਾ ਵਿਦਵਾਨ ਹੋ ਗਿਆ, ਪੰਡਿਤ ਹੋ ਗਿਆ, ਆਲਮ ਹੋ ਗਿਆ, ਸੂਝ-ਬੂਝ ਵਾਲਾ ਹੋ ਗਿਆ ਭਾਵ ਕਿ ਜਵਾਨ ਵੀ ਹੋ ਗਿਆ ਤੇ ਵਿਦਿਆ ਹਾਸਿਲ ਕਰਕੇ ਘਰ ਆ ਗਿਆ ਉਹਦੋਂ ਮਾਪਿਆਂ ਨੂੰ ਇਹ ਮਹਿਸੂਸ ਹੋਇਆ ਕਿ ਉਹਨਾਂ ਦੀ ਇਕ ਜ਼ਿੰਮੇਵਾਰੀ ਤਾਂ ਪੂਰੀ ਹੋ ਗਈ ਹੈ। ਹੁਣ ਦੂਜੀ ਜ਼ਿੰਮੇਵਾਰੀ ਇਹ ਸੀ ਕਿ ਧਾਰਮਿਕ ਸੰਸਕਾਰ ਦੇਣੇ। ਪਰ ਮਾਂ ਬੜੀ ਗੈਰਤ ਵਾਲੀ ਸੀ, ਬੜੀ ਅਣਖ ਵਾਲੀ ਸੀ। ਸੋਚਣ ਲੱਗੀ ਕਿ ਜੇ ਮੈਂ ਆਪਣੀ ਅਣਖ ਵਿਚ ਹੀ ਰਹਾਂਗੀ ਤਾਂ ਮੇਰਾ ਪੁੱਤਰ ਇਸੇ ਤਰ੍ਹਾਂ ਗੱਲੀ-ਗੱਲੀ ਫਿਰਦਾ ਰਹੇਗਾ। ਇਕ ਦਿਨ ਦੱਸ ਬਾਰਾਂ ਗੁਆਂਢਣਾਂ ਗੱਲੀ ਵਿਚ ਚਰਖਾ ਕਤਦੀਆਂ ਪਈਆਂ ਸਨ। ਔਰ ਅਣਖ ਵਾਲੀ ਮਾਂ ਆਪਣਾ ਚਰਖਾ ਛੱਡ ਕੇ ਤੇ ਗੁਆਂਢਣਾਂ ਲਾਗੇ ਆ ਕੇ ਕਹਿਣ ਲੱਗੀ ਕਿ ਸਾਡੀ ਇੰਸ ਅਣਬਨ ਵਿਚ, ਸਾਡੇ ਇਸ ਰੁਝੇਵੇਂ ਵਿਚ ਕਿਤੇ ਮੇਰਾ ਕਾਕਾ ਇਸੇ ਤਰ੍ਹਾਂ ਹੀ ਨਾ ਰਹਿ ਜਾਵੇ। ਇਹ ਵੇਖ ਕੇ ਬਾਕੀ ਗੁਆਂਢਣਾਂ ਕਹਿਣ ਲੱਗੀਆਂ ਕਿ ਹੁਣ ਤੇ ਇਸ ਦੀ ਅਣਖ ਟੁੱਟ ਗਈ ਹੈ, ਹੁਣ ਤੇ ਇਹ ਸਾਡੇ ਅੱਗੇ ਤਰਲੇ ਲੈ ਰਹੀ ਹੈ। ਇਸ ਲਈ ਇਸਦੀ ਮਦਦ ਕਰ ਦੇਣੀ ਚਾਹੀਦੀ ਹੈ। ਉਹਨਾਂ ਵਿਚੋਂ ਇਕ ਗੁਆਂਢਣ ਸਾਕ ਲੈ ਕੇ ਆ ਗਈ ਉਸ ਦੇ ਮੁੰਡੇ ਵਾਸਤੇ।

*ਮਾਤਾ ਪਿਤਾ ਅਨੰਦ ਵਿਚਿ*
*ਪੁਤੈ ਦੀ ਕੁੜਮਾਈ ਹੋਈ॥*

ਜਿਸ ਦਿਨ ਕਾਕੇ ਦੇ ਮੂੰਹ ਛੁਹਾਰਾ ਲੱਗਣਾ ਸੀ, ਉਸ ਦਿਨ ਮਾਂ ਵੀ ਆਨੰਦ ਵਿਚ ਤੇ ਪਿਉ ਵੀ ਆਨੰਦ ਵਿਚ। ਮਾਂ ਵੀ ਬਹੁਤ ਖੁਸ਼ ਤੇ ਪਿਉ ਵੀ ਬਹੁਤ ਖੁਸ਼।

*ਰਹਸੀ ਅੰਗ ਨ ਮਾਵਈ*

ਮਾਂ ਖੁਸ਼ੀ ਦੇ ਮਾਰੇ ਫੁੱਲੀ ਨਹੀਂ ਸਮਾਅ ਰਹੀ। ਆਪਣੇ ਆਪ ਨਾਲ ਹੀ ਗੱਲਾਂ ਕਰੀ ਜਾ ਰਹੀ ਹੈ ਕਿ ਅੱਜ ਪੁੱਤਰ ਨੂੰ ਛੁਹਾਰਾ ਲੱਗ ਜਾਣਾ ਹੈ ਤੇ ਫਿਰ ਕੁਝ ਦਿਨਾਂ ਤੱਕ ਨੂੰਹ ਨੇ ਵੀ ਆ ਜਾਣਾ ਹੈ ਤੇ ਇਹੋ ਘਰ ਭਰਿਆ-ਭਰਿਆ ਲੱਗਣਾ ਹੈ। ਇਹ ਸਭ ਖੁਸ਼ੀ ਵੇਖ ਕੇ ਬੜੇ-ਬੜੇ ਸੋਹਣੇ ਗੀਤ ਗਾਉਂਦੀ ਹੈ।

ਰਹਸੀ ਅੰਗ ਨ ਮਾਵਈ,
ਗਾਵੈ ਸੋਹਿਲੜੇ ਸੁਖ ਸੋਈ॥

ਸੁੱਖਾਂ ਸੁੱਖਦੀ ਮਾਂ ਨੂੰ ਵਿਆਹ ਵਾਲਾ ਦਿਨ ਆ ਗਿਆ। ਕਾਕੇ ਨੇ ਵੀ ਸਿਹਰੇ ਬੱਧੇ ਹੋਏ ਤੇ ਫਿਰ ਘੋੜੀ ਚੜ੍ਹਿਆ। ਔਰ ਪੰਜਾਬੀ ਵਿਚ ਇਕ ਗੀਤ ਹੈ ਘੋੜੀਆਂ ਤੇ ਫਿਰ ਇਹ ਕਾਕੇ ਵਾਸਤੇ ਗਾਈਆਂ ਗਈਆਂ। ਇਹ ਘੋੜੀਆਂ ਗੁਰੂ ਗ੍ਰੰਥ ਸਾਹਿਬ ਵਿਚ ਵੀ ਸ਼ਬਦ ਆਉਂਦਾ ਹੈ। ਮਾਂ-ਪਿਉ ਬਹੁਤ ਖੁਸ਼ ਕਿ ਅੱਜ ਸਾਡੇ ਕਾਕੇ ਨੇ ਵਿਆਹ ਕਰਵਾ ਲੈਣਾ ਹੈ। ਫਿਰ ਕਾਕੇ ਦਾ ਵਿਆਹ ਹੋ ਗਿਆ। ਰਾਗੀਆਂ ਨੇ ਸ਼ਬਦ ਪੜ੍ਹੇ ਤੇ ਉਸ ਤੋਂ ਬਾਅਦ ਨੂੰਹ ਘਰ ਵਿਚ ਆ ਗਈ। ਘਰ ਉਹਨਾਂ ਦਾ ਵਸਣ ਲੱਗ ਪਿਆ।

ਇਕ ਦਿਨ ਮਾਂ ਬਾਹਰ ਕੰਮ ਗਈ ਹੋਈ ਸੀ ਤੇ ਜਿਸ ਵੇਲੇ ਬਾਹਰੋਂ ਆਈ ਤੇ ਦੋਵੇਂ ਨੂੰਹ-ਪੁੱਤਰ ਆਪਸ ਵਿਚ ਗੱਲਾਂ ਕਰਦੇ ਪਏ ਸਨ। ਔਰ ਇਹ ਕਹਿ ਰਹੇ ਸਨ ਕਿ ਅੱਜ ਕੱਲ੍ਹ ਜ਼ਿਆਦਾ ਫੈਸ਼ਨ ਕਰਨਾ ਕੋਈ ਭਲੀਮਾਣਸੀ ਨਹੀਂ। ਇਹ ਸਭ ਕੁਝ ਵੇਖ ਕੇ ਮਾਂ ਪ੍ਰਸੰਨ ਹੋ ਗਈ ਤੇ ਕਹਿਣ ਲੱਗੀ ਕਿ ਨੂੰਹ ਸੁਚੱਜੀ ਹੈ, ਸਿਆਣੀ ਹੈ। ਸੋ ਨੂੰਹ-ਪੁੱਤਰ ਦਾ ਇਹ ਇਤਫਾਕ ਵੇਖ ਕੇ ਮਾਂ ਸੁੱਖਾਂ ਸੁੱਖਣ ਲੱਗੀ ਕਿ ਹੇ ਵਾਹਿਗੁਰੂ! ਅਗਰ ਕੋਈ ਦੁੱਖ ਆਵੇ ਤਾਂ ਉਹ ਮੈਨੂੰ ਆਵੇ, ਮੇਰੇ ਨੂੰਹ-ਪੁੱਤਰ ਨੂੰ ਇਸ ਦੁੱਖਾਂ ਤੋਂ ਦੂਰ ਰਖੀਂ। ਇਹਨਾਂ ਦੇ ਦੁੱਖ ਮੈਂ ਪਾਣੀ ਵਿਚ ਘੋਲ ਕੇ ਪੀ ਜਾਵਾਂਗੀ। ਪਰ ਮੇਰੇ ਨੂੰਹ-ਪੁੱਤਰ ਨੂੰ ਸੁਪਨੇ ਵਿਚ ਵੀ ਦੁੱਖਾਂ ਦਾ ਸਾਹਮਣਾ ਨਾ ਕਰਨਾ ਪਵੇ। ਪਰ ਭਾਣਾ ਐਸਾ ਵਰਤਿਆ ਕਿ ਜਿਹੜੀ ਘਰ ਵਿਚ ਨੂੰਹ ਬਣ ਕੇ ਆਈ, ਉਹ ਆਪਣੇ ਪਤੀ ਨੂੰ ਖੋਟੀਆਂ ਮੱਤਾਂ ਦੇਣ ਲੱਗ ਪਈ। ਕਹਿਣ ਲੱਗੀ, ਕਿ ਕਮਾ ਕੇ ਲਿਆਵੇਂ ਤੂੰ ਤੇ ਪੈਸੇ ਰੱਖੇਂ ਉਹਨਾਂ ਦੇ ਅੱਗੇ। ਆਖ਼ਿਰ ਮਾਪੇ ਜੋ ਹੋਏ। ਆਪਣੇ ਪੱਲੇ ਧੇਲਾ ਵੀ ਨਾ ਰਖੀਂ ਤੇ ਨਾ ਮੇਰੇ ਹੱਥ ਵਿਚ ਕੁਝ ਦੇਵੀਂ। ਮੈਂ ਤੇਰੀ ਕੁਝ ਲੱਗਦੀ ਹੋਵਾਂਗੀ ਤੇ ਤਾਂ ਹੀ ਮੈਨੂੰ ਕੁਝ ਦੇਵੇਂਗਾ। ਜਿਸ ਦਿਨ ਦੀ ਇਸ ਘਰ ਵਿਚ ਆਈ ਹਾਂ, ਭਾਂਡੇ ਮਾਂਝ ਮਾਂਝ ਕੇ ਮੇਰੇ ਨੌਂਹ ਖ਼ਰਾਬ ਹੋ ਗਏ ਨੇ, ਕੁੱਤੇ ਵਾਂਗੂੰ ਮੈਨੂੰ ਰੋਟੀ ਮਿਲਦੀ ਹੈ। ਔਰ ਜੇ ਕਿਤੇ ਕੱਪੜੇ ਬਦਲ ਲਵਾਂ, ਤੇਰੀ ਮਾਂ ਸੜ-ਬਲ ਕੇ ਕੋਲਾ ਹੋ ਜਾਂਦੀ ਹੈ। ਤੈਨੂੰ ਪਤਾ ਨਹੀਂ ਉਹਨਾਂ ਦਾ ਕੀ ਮਿੱਠਾ ਹੈ ? ਇਹ ਜਿਹੜੀ ਸਿਖਾਲਕ ਹੈ, ਇਹ ਬੰਦਾ ਕਿੰਨੀ ਕੁ ਕਿਸੇ ਨੂੰ ਸਿਖਅ ਦੇਵੇਗਾ। ਔਰ ਜਦੋਂ ਇਹ ਸਿਖਾਈ ਹੋਈ ਗੱਲ ਬੋਲਦਾ ਹੈ ਤੇ ਪੱਥਰਾਂ ਵਾਂਗੂੰ ਵਜਦੀ ਹੈ। ਜਿਉਂ ਜਨਾਨੀ ਦਾ ਅਸਰ ਹੋਇਆ ਕਿ ਪੁੱਤਰ ਮਾਂ ਦਾ ਵੈਰੀ ਬਣ ਗਿਆ। ਜਿੰਨੇ ਨੌਂ ਮਹੀਨੇ ਆਪਣੇ ਪੇਟ ਵਿਚ ਰਖਿਆ, ਸੁੱਖਾਂ ਸੁਖੀਆਂ, ਵਰਤ ਰੱਖੇ, ਉਹ ਮਾਂ ਸੋਚਾਂ ਵਿਚ ਪੈ ਗਈ। ਕਿਉਂਕਿ ਪੁੱਤਰ ਮਾਂ ਦੇ ਖ਼ਿਲਾਫ ਜੋ ਹੋ ਗਿਆ। ਔਰ ਇਕ ਦਿਨ ਸੱਸ ਗੁਆਂਢਣ ਘਰੋਂ ਆਈ ਤੇ ਜਨਾਨੀ ਦਾ ਸਿਖਾਇਆ ਹੋਇਆ, ਜਨਾਨੀ ਦਾ

ਪਖਾਇਆ ਹੋਇਆ ਬੂਹੇ ਅੱਗੇ ਖਲੋ ਗਿਆ। ਅਜੇ ਮਾਂ ਨੇ ਦਰਵਾਜ਼ੇ ਤੇ ਪੈਰ ਰਖਿਆ ਹੀ ਸੀ ਪੁੱਤਰ ਨੇ ਖਿੱਚ ਕੇ ਮਾਂ ਦੀ ਬਾਂਹ ਮਰੋੜ ਦਿੱਤੀ ਦੇ ਦੁਪੱਟਾ ਫੜ ਕੇ ਸਿਰ ਤੋਂ ਉਤਾਰ ਦਿੱਤਾ। ਫਿਰ ਦੋ-ਤਿੰਨ ਮੁੱਕੀਆਂ ਮਾਰ ਕੇ ਤੇ ਝਿੰਜੋੜ ਕੇ ਜ਼ਮੀਨ ਤੇ ਸੁੱਟ ਦਿੱਤਾ ਤੇ ਫਿਰ ਲੱਤਾਂ ਮਾਰਨੀਆਂ ਸ਼ੁਰੂ ਕਰ ਦਿਤੀਆਂ। ਚੁੜੇਲੇ, ਡੈਣੇ, ਕਿਸੇ ਥਾਂ ਦੀ ਕੰਬਖਤੀਏ, ਪੰਜ ਦਿਨ ਹੋ ਗਏ ਤੇਰਾ ਮੂੰਹ ਵੇਖਦੇ ਹੋਏ। ਜਿਸ ਦਿਨ ਦੀ ਬਿਗਾਨੀ ਧੀ ਆਈ ਹੈ, ਤੂੰ ਸੜ ਬਲ ਕੇ ਕੋਲਾ ਹੋ ਗਈ ਹੈਂ। ਜਿਸ ਵੇਲੇ ਰੋਟੀ ਖਾਣ ਲੱਗਦੀ ਹੈ, ਤਾਂ ਤੂੰ ਉਸ ਨੂੰ ਕੁਝ ਨਾ ਕੁਝ ਕਹਿਣ ਲੱਗ ਪੈਂਦੀ ਹੈਂ। ਕੀ ਗੱਲ ਤੇਰੇ ਟਿੱਢ ਵਿਚ ਰੋਟੀ ਪੱਚਦੀ ਨਹੀਂ। ਔਰ ਅਗਰ ਕੋਈ ਚੰਗਾ ਕੱਪੜਾ ਪਾ ਲਵੇ ਤਾਂ ਤਾਪ ਤੈਨੂੰ ਚੜ੍ਹ ਜਾਂਦਾ ਹੈ। ਸਾਰਾ ਦਿਨ ਵਿਚਾਰੀ ਭਾਂਡੇ ਮਾਂਝਦੀ ਰਹਿੰਦੀ ਹੈ, ਤੇ ਲੋਕੀਂ ਰੋਟੀ ਦੇ ਦੋ ਟੁੱਕ ਕੁੱਤੇ ਨੂੰ ਪਾ ਦਿੰਦੇ ਨੇ ਤੇ ਤੂੰ ਆਪਣੀ ਨੂੰਹ ਨੂੰ ਦੇਣ ਲੱਗਿਆਂ ਤੜਫਦੀ ਹੈਂ।

ਕਲਯੁਗ ਐਸਾ ਆ ਗਿਆ ਹੈ ਕਿ ਪੁੱਤਰ ਮਾਂ ਸਾਹਮਣੇ ਆਕੜਨ ਲੱਗ ਪਿਆ ਹੈ, ਨੂੰਹ ਸੱਸ ਅੱਗੇ ਆਕੜਨ ਲੱਗੀ ਹੈ। ਪੁੱਤਰ ਨੇ ਮਾਂ ਨੂੰ ਮੁੱਕੀਆਂ ਮਾਰਨੀਆਂ ਸ਼ੁਰੂ ਕਰ ਦਿੱਤੀਆਂ ਨੇ। ਲੱਤਾਂ ਮਾਰਨੀਆਂ ਸ਼ੁਰੂ ਕਰ ਦਿੱਤੀਆਂ ਨੇ। ਇਥੋਂ ਤੱਕ ਕਿ ਉਸ ਦੇ ਸਿਰ ਦਾ ਦੁਪੱਟਾ ਵੀ ਉਤਾਰ ਕੇ ਸੁੱਟ ਦਿੱਤਾ ਹੈ। ਮਾਂ ਦੀਆਂ ਚੀਖਾਂ ਨਿਕਲ ਗਈਆਂ ਤੇ ਹਸਰਤ-ਭਰੀ ਨਜ਼ਰ ਨਾਲ ਨੂੰਹ ਵੱਲ ਵੇਖ ਕੇ ਮਾਂ ਵਿਚਾਰੀ ਰੋਈ ਕਿ ਕਿੰਨੀਆਂ ਰੀਝਾਂ ਨਾਲ ਮੈਂ ਇਸ ਨੂੰ ਵਿਆਹ ਕੇ ਲਿਆਂਦਾ ਸੀ ਤੇ ਕਿੰਨੇ ਅਰਮਾਨ ਸੀ ਮੇਰੇ ਆਪਣੀ ਨੂੰਹ ਵਾਸਤੇ। ਪਰ ਇਸਨੇ ਤਾਂ ਮੇਰੇ ਤੇ ਝੂਠੇ ਇਲਜ਼ਾਮ ਲਗਾ ਕੇ ਮੈਨੂੰ ਆਪਣੇ ਪੁੱਤਰ ਨਾਲੋਂ ਅਲੱਗ ਕਰ ਦਿੱਤਾ ਹੈ। ਮੇਰੇ ਪੁੱਤਰ ਨੂੰ ਕਪੁੱਤਰ ਬਣਾ ਦਿੱਤਾ ਹੈ।

ਹੇ ਵਾਹਿਗੁਰੂ ! ਮੈਂ ਇਸੇ ਕਰਕੇ ਆਪਣੇ ਪੁੱਤਰ ਨੂੰ ਨੌਂ ਮਹੀਨੇ ਆਪਣੇ ਕੁੱਖ ਵਿਚ ਰਖਿਆ ਸੀ। ਇਸੇ ਕਰਕੇ ਮੈਂ ਉਸ ਵਾਸਤੇ ਮੁਰਾਦਾਂ ਮੰਗੀਆਂ ਸੀ। ਆਪਣੀ ਜਾਨ ਨੂੰ ਖਤਰੇ ਵਿਚ ਪਾ ਕੇ ਮੈਂ ਆਪਣੇ ਪੁੱਤਰ ਨੂੰ ਜਨਮ ਦਿੱਤਾ। ਕੀ ਇਹੋ ਸਭ ਕੁਝ ਵੇਖਣ ਵਾਸਤੇ ਮੇਰੇ ਵਾਹਿਗੁਰੂ ਮੈਨੂੰ ਜ਼ਿੰਦਾ ਰਖਿਆ ਸੀ। ਇਹ ਸਭ ਕੁਝ ਵੇਖਣ ਤੋਂ ਪਹਿਲਾਂ ਮੈਨੂੰ ਆਪਣੇ ਕੋਲ ਬੁਲਾ ਲੈਣਾ ਸੀ। ਇੰਨਾ ਪਿਆਰ, ਇੰਨੀਆਂ ਕੁਰਬਾਨੀਆਂ ਮੈਂ ਆਪਣੇ ਪੁੱਤਰ ਵਾਸ਼ਤੇ ਕੀਤੀਆਂ ਪਰ ਮੈਨੂੰ ਇਸ ਸਭ ਦਾ ਫਲ ਕੀ ਮਿਲਿਆ ? ਮੈਂ ਕੋਲਿਆਂ ਦੇ ਉਪਰ ਬੈਠ ਕੇ ਰੋਟੀਆਂ ਪਕਾਈਆਂ, ਖੂਹ ਵਿਚ ਬੈਠ ਕੇ ਚੁਲਾ ਬਾਲਿਆ, ਪਰ ਇਸ ਸਭ ਦਾ ਨਤੀਜਾ ਕੀ ਨਿਕਲਿਆ ? ਮੈਂ ਇਸੇ ਪੁੱਤਰ ਵਾਸਤੇ ਕੌੜੀਆਂ ਦਵਾਈਆਂ ਖਾਧੀਆਂ ਕਿ ਬੁਢੇਪੇ ਵੇਲੇ ਆ ਕੇ ਪੁੱਤਰ ਜਨਾਨੀ ਦੇ ਕਹਿਣੇ ਲੱਗ ਕੇ ਆਪਣੀ ਮਾਂ ਨੂੰ ਮਾਰਨ ਲੱਗ ਪਏ ? ਹੇ ਵਾਹਿਗੁਰੂ

ਮੈਨੂੰ ਕਿਹੜੇ ਜਨਮਾਂ ਦੀ ਸਜ਼ਾ ਦੇ ਰਿਹਾ ਹੈਂ। ਕਿਹੜੇ ਕੁਕਰਮ ਮੇਰੇ ਸਾਹਮਣੇ ਆ ਗਏ, ਜਿਸ ਦਾ ਫਲ ਮੈਨੂੰ ਇਸ ਰੂਪ ਵਿਚ ਮਿਲ ਰਿਹਾ ਹੈ। ਇਸ ਨਾਲੋਂ ਤੇ ਵਾਹਿਗੁਰੂ ਮੈਂ ਬੇ-ਔਲਾਦ ਹੁੰਦੀ, ਉਹ ਚੰਗਾ ਸੀ। ਜੇਕਰ ਮੈਨੂੰ ਆਪਣੇ ਪੁੱਤਰ ਪ੍ਰਤੀ ਇਹੋ ਪਿਆਰ ਮਿਲਣਾ ਸੀ, ਤਾਂ ਮੇਰੀ ਝੋਲੀ ਨਾ ਭਰਦਾ। ਮੈਨੂੰ ਇਸ ਉਮਰ ਵਿਚ ਆ ਕੇ ਪੁੱਤਰ ਦੀਆਂ ਗਾਲਾਂ, ਪੁੱਤਰ ਦੀ ਮਾਰ ਹੀ ਖਵਾਉਣੀ ਸੀ ਤਾਂ ਮੇਰੀ ਝੋਲੀ ਕੀ ਭਰਨ ਦੀ ਜ਼ਰੂਰਤ ਸੀ। ਵਾਹਿਗੁਰੂ! ਅਗਰ ਮੇਰੇ ਵਰਗੀਆਂ ਆਸਾਂ ਮੰਗਦੀ ਪੁੱਤਰਾਂ ਦੀ ਮਾਵਾਂ ਦੀ ਇਹੋ ਜਿਹੀ ਹਾਲਤ ਹੋਣੀ ਹੈ ਤੇ ਮੈਂ ਇਹੋ ਮੰਗਣੀ ਹਾਂ ਕਿ ਉਹਨਾਂ ਮਾਵਾਂ ਨੂੰ ਪੁੱਤਰ ਦੀ ਦਾਤ ਨਾ ਹੀ ਬਖ਼ਸ਼ੀਂ। ਇਹ ਹੈ ਮਾਂ ਦੀ ਕੁਰਬਾਨੀ। ਇਸ ਕੁਰਬਾਨੀ ਦਾ ਇਹ ਸਿਲਾ ਉਸ ਨੂੰ ਮਿਲਿਆ।

ਸੋ ਵਾਹਿਗੁਰੂ ਦੇ ਸਿੱਖੋ ! ਆਪਣੇ ਜਨਮ ਨੂੰ ਐਵੇਂ ਜ਼ਾਇਆ ਨਾ ਜਾਣ ਦਿਉ। ਇਹ ਜਨਮ ਦੁਬਾਰਾ ਨਹੀਂ ਪ੍ਰਾਪਤ ਹੋਣਾ। ਇਸ ਲਈ ਆਪਣੇ ਚੰਗੇ ਕੰਮਾਂ ਨਾਲ ਇਸ ਨੂੰ ਸੰਵਾਰੋ ਤਾਂਕਿ ਕੀਤੇ ਹੋਏ ਕਰਮ ਤੁਹਾਡੇ ਅੱਗੇ ਚੰਗੇ ਆਉਣ। ਆਪਣੇ ਆਪ ਨੂੰ ਬਗਲੇ ਭਗਤ ਨਾ ਬਣਾਉ, ਬਲਕਿ ਆਪਣੀ ਪਦਵੀ ਸਿੱਖ ਹੰਸ ਦੀ ਪਦਵੀ ਬਣਾਉ। ਜਿਸ ਨਾਲ ਤੁਹਾਡਾ ਲੋਕ ਤੇ ਪਰਲੋਕ ਸੁਹੇਲਾ ਬਣ ਸਕੇ।



☆☆☆